# ਵਰਿਆਮ

ਨਵੰਬਰ-ਦਸੰਬਰ 1987

## ਅਵਤਾਰ ਸਿੰਘ ਸਿਮ੍ਰਤੀ ਅੰਕ



**ਪਰਮ ਸਨਮਾਨ ਦੀਆਂ ਘੜੀਆਂ :**

ਅਵਤਾਰ ਸਿੰਘ ਦੇ ਗਲ ਵਿਚ ਫੁੱਲਾਂ ਦਾ ਸੁੰਦਰ ਹਾਰ ਪਾ ਕੇ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਸਿਖ ਨੂੰ ਸਨਮਾਨ,ਪਿਆਰ ਅਤੇ ਆਸ਼ੀਰਵਾਦ ਬਖਸ਼ਦੇ ਖੁਸ਼ ਹੋ ਰਹੇ ਹਨ ਅਤੇ ਅਵਤਾਰ ਸਿੰਘ ਸ਼ੁਕਰਾਨੇ ਵਿਚ ਨਤ-ਮਸਤਕ ਹੋਇਆ ਜੀਵਨ ਦਾ ਮਹਾਨ ਲਕਸ਼ ਪ੍ਰਾਪਤ ਕਰ ਰਿਹਾ ਹੈ ।



ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਨਿਮ੍ਰ ਭੇਟ
ਅਵਤਾਰ ਸਿੰਘ ਸਿਮ੍ਰਤੀ ਅੰਕ

ਵਰਿਆਮ
ਨਵੰਬਰ-ਦਸੰਬਰ—੧੯੯੦ ਜਿਲਦ ੧੩ ਅੰਕ : ੧-੨
ਸੰਪਾਦਕ : ਜਗਦੀਸ਼ ਸਿੰਘ

ਸੰਪਾਦਕ ਵਲੋਂ

## ਸਿਮ੍ਰਤੀ ਅੰਕ

—ਇਸ ਅੰਕ ਵਿਚ ਅਸੀਂ ਆਪਣੇ ਵਿਛੜੇ ਮਿਤਰ ਕਲਾਕਾਰ ਸ: ਅਵਤਾਰ ਸਿੰਘ ਨੂੰ ਯਾਦ ਕੀਤਾ ਹੈ। ਜਿਹੋ ਜਿਹੀ ਹਾਲਤ ਚਲ ਰਹੀ ਹੈ ਉਸ ਵਿਚ ਅਸੀਂ ਇਸ ਸਬੰਧੀ ਬਹੁਤ ਘਟ ਕਰ ਸਕੇ ਹਾਂ। ਸਚ ਪੁਛਿਆ ਜਾਵੇ ਤਾਂ ਇਸ ਵਿਅਕਤੀ ਦੀ ਜੋ ਦੇਣ ਹੈ ਉਸ ਦੇ ਮੁਕਾਬਲੇ ਇਹ ਤੁਛ ਜਿਹੀ ਸ਼ਰਧਾਂਜਲੀ ਹੈ। ਜਿੰਨੀਆਂ ਤਸਵੀਰਾਂ ਜਿਹੋ ਜਿਹੀਆਂ ਤਸਵੀਰਾਂ ਅਜਿਹੇ ਅੰਕ ਵਿਚ ਹੋਣੀਆਂ ਚਾਹੀਦੀਆਂ ਸੀ ਜਿਹੋ ਜਿਹੀ ਇਕਾਗਰਤਾ ਇਸ ਦੀ ਤਿਆਰੀ ਵਿਚ ਚਾਹੀਦੀ ਹੈ ਅਤੇ ਹੋਰ ਜਿਹੋ ਜਹੀ ਛਪਣ ਸਾਮਗਰੀ ਦੀ ਲੋੜ ਸੀ ਉਸ ਨੂੰ ਪ੍ਰਾਪਤ ਕਰਨ ਦਾ ਨਾ ਸਾਡੇ ਕੋਲ ਸਮਾਂ ਸੀ ਨਾ ਸਾਧਨ। ਪਰ ਫੇਰ ਵੀ ਅਸੀਂ ਯਾਦ ਕੀਤਿਆਂ ਬਗੈਰ ਇਸ ਮਹਾਨ ਵਿਅਕਤੀ ਨੂੰ ਰਹਿ ਨਹੀਂ ਸੀ ਸਕਦੇ। ਨਾਮਧਾਰੀ ਸਮਾਜ ਵਿਚ ਮੌਜੂਦਾ ਸਭਿਆਚਾਰਕ ਕ੍ਰਾਂਤੀ ਲਿਆਉਣ ਵਿਚ ਇਸ ਵਿਅਕਤੀ ਦਾ ਬਹੁਤ ਯੋਗਦਾਨ ਸੀ। ਇਸ ਕ੍ਰਾਂਤੀ ਵਿਚ ਇਹ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਤਿ ਨਿਕਟ ਪਿਆਰਾ ਸਿਧ ਹੋਇਆ।

ਸਾਨੂੰ ਇਸ ਗਲ ਦੀ ਤਾਂ ਤਸੱਲੀ ਹੈ ਕਿ ਕੁਝ ਨਾ ਕੁਝ ਉਪਰਾਲਾ ਅਸੀਂ ਕਰ ਸਕੇ ਹਾਂ ਪਰ ਇਕ ਝੋਰਾ ਜਿਹਾ ਹੈ ਕਿ ਉਸ ਵਿਅਕਤੀ ਦੇ ਜੀਂਦੇ ਜੀਅ ਅਸੀਂ ਅਜੇਹੀ ਗਲ ਕਿਉਂ ਨਾ ਕਰ ਸਕੇ। ਇਹ ਦੁਨੀਆ ਦਾ ਦਸਤੂਰ ਵੀ ਹੈ ਕਿ ਜਦੋਂ ਕਿਸੇ ਵਿਅਕਤੀ ਨੂੰ ਯਾਦ ਕੀਤਾ ਜਾਂਦਾ ਹੈ ਉਸ ਵੇਲੇ ਉਹ ਆਪ ਨਹੀਂ ਹੁੰਦਾ। ਇਹ ਹੀ ਗਲ ਸਾਡੇ ਕਲਾਕਾਰਾਂ ਲੇਖਕਾਂ ਅਤੇ ਹੋਰ ਮੁਹਾਨ ਵਿਅਕਤੀਆਂ ਬਾਰੇ ਹੈ। ਅਸੀਂ ਇਸ ਕਸੂਰ ਨੂੰ ਜ਼ਰੂਰ ਸਵੀਕਾਰ ਕਰਦੇ ਹਾਂ। ਜਦੋਂ ਸਾਡੇ ਵਿਚ ਸਮਰਥਾ ਹੋਈ ਤਾਂ ਸਾਰੇ ਪ੍ਰਤਿਭਾਵਾਨ ਵਿਅਕਤੀਆਂ ਬਾਰੇ ਉਹਨਾਂ ਦੇ ਜੀਉਂਦਿਆਂ ਜੀ ਵੀ ਗਲਾਂ ਕਰ ਸਕਾਂਗੇ।

ਜਿਵੇਂ ਕਿ ਉਪਰ ਲਿਖ ਚੁਕੇ ਹਾਂ ਕਿ ਬਹੁਤ ਸਾਰੀਆਂ ਅਹਿਮ ਤਸਵੀਰਾਂ ਇਸ ਅੰਕ ਵਿਚ ਛਪਣੀਆਂ ਚਾਹੀਦੀਆਂ ਸਨ। ਵਕਤ ਥੋੜਾ ਹੋਣ ਕਰਕੇ ਪ੍ਰਾਪਤ ਹੀ ਨਹੀਂ ਹੋ ਸਕੀਆਂ। ਸ: ਅਵਤਾਰ ਸਿੰਘ ਦੇ ਜੀਵਨ ਨਾਲ ਸਬੰਧਤ ਇਹਨਾਂ ਵਿਅਕਤੀਆਂ ਦੀਆਂ ਤਸਵੀਰਾਂ ਬਿਨਾਂ ਇਹ ਅੰਕ ਬਿਲਕੁਲ ਅਧੂਰਾ ਹੈ। ਸ: ਅਵਤਾਰ ਸਿੰਘ ਦਾ ਸੰਪੂਰਨ ਜੀਵਨ ਬਿਓਰਾ ਵੀ ਇਸ ਵਿਚ ਨਹੀਂ ਦੇ ਸਕੇ। ਜੇ ਗਿਣਨ ਲਗੀਏ ਤਾਂ ਤਰੁਟੀਆਂ ਦਾ ਸ਼ੁਮਾਰ ਨਹੀਂ ਹੋ ਸਕਣਾ। ਇਸੇ ਸਥਿਤੀ ਵਿਚ ਹੀ ਪਾਠਕ ਇਸ ਅੰਕ ਨੂੰ ਕਬੂਲਣ। ਇਹ ਸਾਡੀ ਬੇਨਤੀ ਹੈ।

ਇਹ ਅੰਕ ਅਸੀਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਨਿਮ੍ਰ ਭੇਟ ਕਰ ਰਹੇ ਹਾਂ ਜਿਨ੍ਹਾਂ ਨੇ ਅਵਤਾਰ ਸਿੰਘ ਦੇ ਰੂਪ ਵਿਚ ਇਕ ਆਦਰਸ਼ਕ ਕਲਾਕਾਰ ਅਤੇ ਸਿੱਖ ਨੂੰ ਸਾਡੇ ਸਾਹਮਣੇ ਮੂਰਤੀਮਾਨ ਕੀਤਾ ਹੈ ਅਤੇ ਸਾਨੂੰ ਇਸ ਯੋਗ ਬਣਾਇਆ ਹੈ ਕਿ ਅਸੀਂ ਸ਼ਰਧਾ ਦੇ ਤਿਲ ਫੁਲ ਸ਼ਬਦਾਂ ਅਤੇ ਚਿੱਤਰਾਂ ਦੇ ਰੂਪ ਵਿਚ ਪੇਸ਼ ਕਰ ਸਕੀਏ।

## ਤੇਰਵਾਂ ਸਾਲ

ਵਰਿਆਮ ਇਸ ਅੰਕ ਨਾਲ ਮਲਕੜੇ ਜਿਹੇ ਤੇਰਵੇਂ ਵਰ੍ਹੇ ਵਿਚ ਪਰਵੇਸ਼ ਕਰ ਗਿਆ ਹੈ। ਪੰਜਾਬੀ ਪੱਤਰਕਾਰੀ ਦੇ ਪਖੋਂ ਮਾਨ ਵਾਲੀ ਗਲ ਕਹੀ ਜਾ ਸਕਦੀ ਹੈ ਪਰ ਪਿਛਲੇ ਇਕ ਦੋ ਸਾਲਾਂ ਤੋਂ ਜੋ ਇਸ ਦੀ ਲੈਅ ਵਿਲੰਭਤ ਰਹੀ ਹੈ ਉਹ ਸਾਨੂੰ ਵੀ ਅਖਰਦੀ ਹੈ ਤੇ ਪਾਠਕਾਂ ਵਲੋਂ ਵੀ ਉਲਾਂਭੇ, ਹਨੋਰੇ, ਘੂਰੀਆਂ ਤੇ ਗਿਲੇ ਸ਼ਿਕਵੇ ਆਉਂਦੇ ਹੀ ਰਹੇ ਹਨ।

ਅਸੀਂ ਈਮਾਨਦਾਰੀ ਨਾਲ ਏਸ ਸਥਿਤੀ 'ਚ ਵੀ ਪਰਚਾ ਕਢਣ ਦਾ ਜਤਨ ਕਰਦੇ ਰਹੇ ਹਾਂ। ਪਰ ਮੁਸ਼ਕਲਾਂ ਵੀ ਹੋਰ ਹੋਰ ਰੂਪ ਵਿਚ ਆਉਂਦੀਆਂ ਰਹੀਆਂ ਹਨ। ਪਿਛਲੇ ਦਿਨੀਂ ਸੰਪਾਦਕ ਵਰਿਆਮ ਨੂੰ ਰੂਸ ਦੇ ਦੌਰੇ ਤੇ ਜਾਣਾ ਪਿਆ। ਵਾਪਸ ਆਉਣ ਤੇ ਹੋਰ ਵੀ ਸਮਾਜੀ ਰੁਝੇਵੇਂ ਰਹੇ। ਜਿਸ ਬੈਂਕ ਨਾਲ ਸਾਡਾ ਸੰਬੰਧ ਹੈ ਉਸ ਤੇ ਸਰਕਾਰ ਵਲੋਂ ਪਾਬੰਦੀ ਲਗ ਗਈ। ਇਸ ਪਾਬੰਦੀ ਦਾ ਸਾਇਦ ਅਸਰ ਸੀ ਕਿ ਸਾਡੇ ਇਸ਼ਤਿਹਾਰਾਂ ਤੋਂ ਆਉਣ ਵਾਲੀ ਰਕਮ ਵੀ ਰੁਕੀ ਪਈ ਹੈ। ਚੰਦਿਆਂ ਵਲ ਤਾਂ ਅਸੀਂ ਧਿਆਨ ਹੀ ਨਹੀਂ ਦੇ ਸਕੇ। ਇਕਾ ਦੁਕਾ ਹੋਰ ਔਕੜਾਂ ਵੀ ਸਨ।

ਮਾਇਆ ਦਾ ਅਜੇਹਾ ਕਰਮ ਹੈ ਕਿ ਜੇ ਇਕ ਵਾਰ ਰੁਕ ਜਾਵੇ ਤਾਂ ਅਗੋਂ ਮੁਸ਼ਕਲਾਂ ਦੀ ਲੜੀ ਖੜੀ ਕਰ ਦੇਂਦੀ ਹੈ। ਜੇ ਨਹੀਂ ਰੁਕ ਰਹੀ ਤਾਂ ਉਹ ਮਹਿੰਗਾਈ ਹੈ। ਡਾਕ ਦੇ ਖਰਚੇ ਕਾਗਜ਼ ਛਪਾਈ ਏਨੇ ਵਧ ਗਏ ਹਨ ਕਿ ਹਰ ਅਖਬਾਰ ਨੂੰ ਮੁੜ ਰੇਟ ਵਧਾਉਣੇ ਪਏ ਹਨ।

ਅਜਿਹੀ ਸਥਿਤੀ ਵਿਚ ਅਸੀਂ ਤੁਹਾਡੀ ਸੇਵਾ ਵਿਚ ਪੁਜੇ ਹਾਂ। ਇਹ ਇਰਾਦਾ ਅਤੇ ਆਸ ਲੈ ਕੇ ਕਿ ਵਰਿਆਮ ਨੂੰ ਮਜ਼ਬੂਤ ਕਰਨਾ ਹੈ। ਇਸ ਵਿਚ ਤੁਹਾਡੇ ਸਹਿਯੋਗ ਦੀ ਭਰਪੂਰ ਲੋੜ ਹੈ।

—ਜਗਦੀਸ਼ ਸਿੰਘ



ਆਪਣੇ ਵਡੇ ਭਰਾ ਸੁਰਜੀਤ ਸਿੰਘ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਵਿਚ
ਦਸਤ ਬਸਤਾ ਖੜੇ ਸ: ਅਵਤਾਰ ਸਿੰਘ

# ਅਵਤਾਰ ਸਿੰਘ
# ਦੋਸਤ ਕਲਾਕਾਰ ਮਹਾਂਪੁਰਖ

—ਜਗਦੀਸ਼ ਸਿੰਘ

ਅਵਤਾਰ ਸਿੰਘ ੧੯ ਅਕਤੂਬਰ ਨੂੰ ਆਖਰੀ ਆਈਟਮ ਖ਼ਤਮ ਕਰ ਗਿਆ ਹੈ। ਜਿਵੇਂ ਉਹ ਸਟੇਜ ਤੇ ਅਕਸਰ ਕਰ ਦਿੰਦਾ ਸੀ ਇਵੇਂ ਹੀ ਜੀਵਨ ਮੰਚ ਤੇ ਵੀ ਚਮਤਕਾਰ ਕਰ ਗਿਆ ਹੈ। ਮੇਰੀਆਂ ਯਾਦਾਂ ਦੇ ਪੰਨਿਆਂ ਵਿਚ ਇਕ ਘਟਨਾ ਅੰਕਿਤ ਹੈ। ਜਲੰਧਰ ਵਿਚ ਹਰਬਲਭ ਮੇਲੇ ਦੇ ਜੋਬਨ ਸਮਿਆਂ ਦੀਆਂ ਗਲਾਂ ਹਨ। ਦੇਸ਼ ਦੇ ਉਚੇ ਤੋਂ ਉਚੇ ਨਾਮ ਵਾਲੇ ਕਲਾਕਾਰਾਂ ਨੇ ਲਗਾਤਾਰ ਠੱਠ ਬੰਨਿਆ ਹੋਇਆ ਸੀ। ਏਨੀ ਤਾਦਾਦ ਵਿਚ ਕਲਾਕਾਰ ਆਏ ਸਨ ਕਿ ਕਈ ਤਾਂ ਕਈਆਂ ਦਿਨਾਂ ਤੋਂ ਆਪਣੀ ਵਾਰੀ ਦੀ ਉਡੀਕ ਵਿਚ ਹੀ ਸਨ। ਇਸ ਗੈਰ-ਯਕੀਨੀ ਜਿਹੀ ਹਾਲਤ ਵਿਚ ਅਸ਼ਵਨੀ ਕੁਮਾਰ ਜੀ ਨੇ ਇਕ ਨਾਮਧਾਰੀ ਜੁਆਨ ਨਾਲ ਕਾਨਾਫੂਸੀ ਕੀਤੀ ਤੇ ਦੌੜ ਭਜ ਸ਼ੁਰੂ ਹੋ ਗਈ। ਕੇਵਲ ਪੰਦਰਾਂ ਮਿੰਟਾਂ ਦਾ ਸਮਾਂ ਮਿਲਿਆ ਅਤੇ ਅਨਾਊਸਮੈਂਟ ਬਾਅਦ ਤਿੰਨ ਨੌਜਵਾਨ ਕਲਾਕਾਰ ਸਫੈਦ ਨਾਮਧਾਰੀ ਕਪੜਿਆਂ ਵਿਚ ਸਟੇਜ ਤੇ ਸ਼ਸ਼ੋਭਤ ਸਨ। ਗੁਰਦੇਵ ਸਿੰਘ ਸਰੋਦ ਨਾਲ, ਅਵਤਾਰ ਸਿੰਘ ਤਬਲਾ ਲੈ ਕੇ ਅਤੇ ਹਰਭਜਨ ਸਿੰਘ ਤਾਨਪੂਰੇ ਤੇ। ਸਰੋਦ ਦੀਆਂ ਟੁਣਕਾਰਾਂ ਨਾਲ ਤਬਲੇ ਦੀਆਂ ਥਾਪਾਂ ਇਕ ਸੁਰ ਇਕ ਲੈਅ ਇਕ ਜਾਨ ਹੋ ਕੇ ਇਵੇਂ ਵਜੀਆਂ ਜਿਵੇਂ ਇਕੋ ਸਾਜ਼ ਅਤੇ ਇਕੋ ਹੀ ਕਲਾਕਾਰ ਹੋਵੇ। ਕਲਾਕਾਰ ਆਪਣੀ ਆਈਟਮ ਮੁਕਾ ਕੇ ਚਲੇ ਗਏ ਤੇ ਲੰਮੇਂ ਸਮੇਂ ਤਕ ਆਪਣੀ ਚਮਤਕਾਰੀ ਯਾਦ ਛੱਡ ਗਏ।

ਉਵੇਂ ਹੀ ਜਦੋਂ ਅਵਤਾਰ ਸਿੰਘ ਨੇ ਆਪਣੇ ਜੀਵਨ ਦੀ ਕ੍ਰਿਤੀ ਮੁਕਾਈ ਹੈ ਤਾਂ ਮੂੰਹ ਚੋਂ 'ਵਾਹ ਵਾਹ' ਹੀ ਨਿਕਲ ਰਹੀ ਹੈ। 'ਕਮਾਲ ਹੈ, ਕਿਆ ਬਾਤ' ਹੀ ਹਰ ਪਾਸੇ ਹੋ ਰਹੀ ਹੈ। ਐਨ ਉਸੇ ਸਟੇਜ ਦੀ ਪਰਫਾਰਮੈਂਸ ਵਾਂਗ ਥੋਹੜੇ ਸਮੇਂ ਵਿਚ ਹੀ ਉਸ ਨੇ ਕਲਾ ਅਤੇ ਸ਼ੁਹਰਤ ਦੀਆਂ ਸਿਖਰਾਂ ਛੂਹੀਆਂ ਅਤੇ ਫਿਰ ਲੋਕਾਂ ਦੀ 'ਵਾਹ ਵਾਹ' ਵਿਚ ਹੀ ਸਟੇਜ ਤੋਂ ਅਲੋਪ ਹੋ ਗਿਆ ਹੈ।

ਦੂਰ ਦੀਆਂ ਨਹੀਂ, ਅਜੇ ਕਲ ਦੀਆਂ ਗਲਾਂ ਹਨ, ਜਦੋਂ ਅਸੀਂ ਜੰਮੂ ਤੋਂ ਅੰਮ੍ਰਿਤਸਰ ਇਕ ਮੇਲੇ ਤੇ ਆਏ ਤਾਂ ਇਕ ਚਿਟੀ ਚੁੰਜਦਾਰ ਅਫਰੀਕਾ ਸਟਾਈਲ ਵਾਲੀ ਪਗੜੀ



ਧਾਰੀ ਇਸ ਨੌਜਵਾਨ ਨੂੰ ਕੀਰਤਨ ਵਿਚ ਤਬਲਾ ਵਜਾਂਉਂਦਿਆਂ ਸੁਣਿਆ। ਸਤਿਗੁਰੂ ਜਗਜੀਤ ਸਿੰਘ ਜੀ ਅਤੇ ਹਜ਼ੂਰੀ ਜਥਾ ਕੀਰਤਨ ਕਰ ਰਿਹਾ ਸੀ। ਇਸ ਨੌਜਵਾਨ ਨੂੰ ਵਿਚ ਵਿਚ ਤਬਲੇ ਤੇ ਸੰਗਤ ਦਾ ਮੌਕਾ ਮਿਲਦਾ। ਜਦੋਂ ਇਹਦਾ ਤਬਲਾ ਵਜਦਾ ਤਾਂ ਇਵੇਂ ਇਹਸਾਸ ਹੁੰਦਾ ਜਿਵੇਂ ਕਿਸੇ ਪਿਆਰੇ ਦੇ ਗਲੇ ਚੋਂ ਮਿਠਾ ਗੀਤ ਸੁਣ ਰਹੇ ਹੋਈਏ। ਬੋਲਾਂ ਦੀ ਸਪਸ਼ਟਤਾ ਸਰਲਤਾ ਅਤੇ ਮਿਠਾਸ ਮਨਾਂ ਨੂੰ ਕੀਲ ਰਹੀ ਸੀ। ਕੀਰਤਨ ਦੀ ਸਮਾਪਤੀ ਤੇ ਜਦੋਂ ਅਸੀਂ ਉਚੇਚਿਆਂ ਜਾ ਕੇ ਅਵਤਾਰ ਸਿੰਘ ਦੀ ਪ੍ਰਸੰਸਾ ਕੀਤੀ ਤਾਂ ਉਹ ਇਵੇਂ ਮਿਲਿਆ ਜਿਵੇਂ ਉਮਰਾਂ ਦਾ ਜਾਣਕਾਰ ਹੋਵੇ। ਅਸੀਂ ਜੰਮ ਵਿਚ ਸੰਗੀਤ ਸਿਖਣਾ ਸ਼ੁਰੂ ਹੀ ਕੀਤਾ ਸੀ। ਸਾਡੀ ਆੜੀ ਪੱਕੀ ਹੀ ਹੁੰਦੀ ਗਈ ਤੇ ਜੰਮੂ ਜਲੰਧਰ ਅਮ੍ਰਿਤਸਰ ਮਿਲਣ ਵਾਸਤੇ ਬਹੁਤ ਬਹਾਨੇ ਮਿਲ ਜਾਂਦੇ ਸਨ। ਇਹਨਾਂ ਮਿਲਣੀਆਂ ਵਿਚੋਂ ਜੰਮੂ ਜਲੰਧਰ ਵਿਚ ਬਹੁਤ ਸੰਗੀਤ ਬੈਠਕਾਂ ਅਤੇ ਸੰਮੇਲਨ ਵੀ ਉਪਜੇ। ਪਰ

ਸਾਡੀਆਂ ਪ੍ਰਾਪਤੀਆਂ ਦੇ ਮੁਕਾਬਲੇ ਅਵਤਾਰ ਸਿੰਘ ਨੇ ਸੰਗੀਤ ਸਾਧਨਾ ਦਾ ਸਫਰ ਬੜੀ ਤੇਜ਼ੀ ਨਾਲ ਤੈਅ ਕੀਤਾ । ਇਕ ਜੈਟ ਦੀ ਉਡਾਰੀ ਵਾਂਗ ।

ਇਹ ਅਵਤਾਰ ਸਿੰਘ ਦਾ ਗੁਣ ਸੀ ਕਿ ਉਹ ਜਿਸ ਨੂੰ ਮਿਲਦਾ ਆਪਣੀ ਅਪਣਤ ਦਾ ਅਜਿਹਾ ਪ੍ਰਭਾਵ ਪਾਉਂਦਾ ਕਿ ਲਗਦਾ ਕਿ ਇਹ ਤਾਂ ਜੁਗਾਂ ਦਾ ਦੋਸਤ ਹੈ । ਉਸ ਦੀਆਂ ਨਰਮ ਮਿਠੀਆਂ ਮਿੱਠੀਆਂ ਗਲਾਂ ਸੁਣਦਿਆਂ ਇਵੇਂ ਲਗਦਾ ਜਿਵੇਂ ਸੰਗੀਤ ਸੁਣ ਰਹੇ ਹਾਂ । ਜਿਵੇਂ ਵਧੀਆ ਸਾਹਿਤ ਦੀ ਕੋਈ ਰਚਨਾ ਸੁਣ ਰਹੇ ਹਾਂ । ਉਸ ਵਿਚ ਕਹਾਣੀ ਰਸ ਵੀ ਹੁੰਦਾ ਧਿਆਨ ਦੀ ਸ਼ਿਦਤ ਵੀ ਹੁੰਦੀ ਅਤੇ ਬਹੁਤ ਸੂਖਮ ਵਿਅੰਗ ਵੀ ਹੁੰਦਾ । ਸੰਖੇਪਤਾ ਉਸ ਦਾ ਵਿਸ਼ੇਸ਼ ਗੁਣ ਸੀ । ਅਤੇ ਗਿਆਨ ? ਜਿਵੇਂ ਦੁਨੀਆਂ ਭਰ ਦੀਆਂ ਸਭ ਵਿਦਿਆਵਾਂ ਦਾ ਉਸ ਨੂੰ ਗਿਆਨ ਹੋਵੇ, ਕਲਾ ਸਾਹਿਤ ਵਿਗਿਆਨ ਟਕਨਾਲੋਜੀ ਇਤਿਹਾਸ, ਭੂਗੋਲ ਗਲ ਕੀ ਹਰ ਵਿਸ਼ੇ ਬਾਰੇ ਉਸ ਨੂੰ ਜਾਣਕਾਰੀ ਹੁੰਦੀ । ਉਸ ਦੀ ਗੁੱਝੀ ਮਸ਼ਕਰੀ ਨੂੰ ਕੋਈ ਕੋਈ ਸਮਝਦਾ ਅਤੇ ਜੇ ਕੋਈ ਸਮਝਦਾ ਤਾਂ ਅੰਦਰ ਹੀ ਅੰਦਰ ਸਰਸ਼ਾਰ ਰਹਿੰਦਾ !

ਉਹ ਕੀਨੀਆ ਵਿਚ ਵਸਦੇ ਰਸਦੇ ਪੰਜਾਬੀ ਪਰਿਵਾਰ ਦਾ ਫਰਜ਼ੰਦ ਸੀ । ਹਵਾਈ ਜਹਾਜ਼ਾਂ ਦੇ ਐਨਜੀਨੀਅਰ ਦੀ ਯੋਗਤਾ ਵਾਲੀ ਪੜ੍ਹਾਈ ਸੀ ।

ਅੰਗਰੇਜ਼ੀ ਭਾਸ਼ਾ ਬੋਲਣ ਦਾ ਚੰਗਾ ਅਭਿਆਸ ਸੀ । ਜਦੋਂ ਦੇਸ਼ ਦੇ ਨੌਜਵਾਨ ਬਗੈਰ ਯੋਗਤਾ ਦੇ ਵੀ ਕਿਸੇ ਤਰ੍ਹਾਂ ਭਾਰਤ ਛੱਡ ਕੇ ਵਿਦੇਸ਼ਾਂ ਵਿਚ ਜਾ ਕੇ ਪੈਸੇ ਕਮਾਉਣ ਦੀ ਹੋੜ ਵਿਚ ਲਗੇ ਸਨ ਉਹ ਸਭ ਯੋਗਤਾਵਾਂ ਅਤੇ ਸੁੰਦਰ ਮੌਕਿਆਂ ਦੇ ਹੁੰਦਿਆਂ ਸੁੰਦਿਆਂ ਭਾਰਤ ਆਇਆ ਅਤੇ ਆਪਣਾ ਸਮੁਚਾ ਜੀਵਨ ਆਪਣੀਆਂ ਸਾਰੀਆਂ ਯੋਗਤਾਵਾਂ ਰੁਚੀਆਂ ਅਤੇ ਸਵਾਦਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਇਕ ਬਚਨ ਤੋਂ ਨਿਛਾਵਰ ਕਰ ਦਿਤਾ । ਤਬਲੇ ਦੀ ਸਾਧਨਾ ਕੀਤੀ । ਸਤਿਗੁਰੂ ਅਤੇ ਸਿਖ ਇਵੇਂ ਅਭੇਦ ਹੋਏ ਜਿਵੇਂ ਸੂਰਜ ਅਤੇ ਉਸ ਦਾ ਚਾਨਣ ਹੁੰਦਾ ਹੈ । ਵੇਖਦਿਆਂ ਹੀ ਵੇਖਦਿਆਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਹੀਰੇ ਨੂੰ ਅਜਿਹਾ ਤਰਾਸ਼ਿਆ ਕਿ ਉਹ ਮਾਨਵੀ ਗੁਣਾਂ ਵਿਚ ਸੰਪੰਨ ਹੋਣ ਦੇ ਨਾਲ ਨਾਲ ਕਲਾ ਦੀਆਂ ਸਿਖਰਾਂ ਛੋਹਣ ਲਗਾ । ਛੋਟੇ ਤੋਂ ਛੋਟੇ ਕਲਾਕਾਰਾਂ ਨਾਲ ਤਬਲਾ ਵਜਾਉਣ ਤੋਂ ਲੈ ਕੇ ਉਸ ਦੇਸ਼ ਦੇ ਸਿਰਮੌਰ ਕਲਾਕਾਰਾਂ ਨਾਲ ਸੰਗਤ ਕਰਨ ਦੇ ਯੋਗ ਹੋਇਆ । ਉਸ ਨੇ ਆਰਾਮ ਅਤੇ ਸੁਖ ਤਿਆਗ ਕੇ ਕਰੜੀ ਤਪੱਸਿਆ ਕੀਤੀ । ਉਸ ਦੇ ਅੰਦਰ ਉਂਝ ਪਹਿਲਾਂ ਹੀ ਸੰਗੀਤ ਦਾ ਫੁਹਾਰਾ ਸੀ । ਸਤਿਗੁਰੂ ਜੀ ਨੇ ਉਸ ਨੂੰ ਵਗਦਾ ਦਰਿਆ ਬਣਾ ਦਿਤਾ ।

ਸੰਗੀਤ ਦਾ ਏਨਾ ਸ਼ੌਕ ਸੀ ਕਿ ਉਸ ਹਮਾਤੜਾਂ ਨਾਲ ਵੀ ਦਰਿਆ ਬਿਆਸ ਦੇ ਕੰਢੇ ਮੰਡੀ ਹਿਮਾਚਲ ਵਿਚ ਘੰਟਿਆਂ ਬੱਧੀ ਤਬਲਾ ਵੀ ਵਜਾਇਆ ਅਤੇ ਯੂਰਪ ਅਮਰੀਕਾ ਵਿਚ ਖਾਂ ਸਾਹਿਬ ਵਲਾਇਤ ਖਾਂ ਨਾਲ ਉਸਤਾਦ ਇਮਰਤ ਖਾਂ ਸਾਹਿਬ ਅਤੇ ਦੇਸ਼ ਦੇ ਹੋਰ ਪ੍ਰਮੁਖ ਕਲਾਕਾਰਾਂ ਨਾਲ ਵੀ ਵਜਾਇਆ । ਸਾਡੀਆਂ ਛੋਟੀਆਂ ਸੰਗੀਤ ਕਾਨਫਰੰਸਾਂ ਦਾ ਤਾਂ ਕਈ ਵਾਰ ਇਹ ਹਾਲ ਹੁੰਦਾ ਕਿ ਸਾਰੇ ਕਲਾਕਾਰਾਂ ਨਾਲ ਇਕਲੇ ਅਵਤਾਰ ਸਿੰਘ ਜੀ ਨੂੰ ਹੀ ਤਬਲਾ ਵਜਾਉਣਾ ਪੈਂਦਾ । ਤਬਲੇ ਦੀ ਸੰਗਤ ਦੇ ਨਾਲ ਨਾਲ ਛੋਟੇ ਕਲਾਂਕਾਰਾਂ ਨੂੰ ਅਗਵਾਈ ਵੀ ਮਿਲਦੀ ਅਤੇ ਸਹਿਯੋਗ ਵੀ । ਨਾਮਧਾਰੀ ਵਿਦਿਅਕ ਜਥਿਆਂ ਦੇ ਵਾਰਸ਼ਕ ਸੰਮੇਲਨਾਂ ਵਿਚ ਨਿਰੰਤਰ ਤਬਲਾ ਵਜਾਉਂਦਾ, ਇਨਾਮਾਂ ਦੀ ਤਰਤੀਬ ਦੇਂਦਾ ਅਤੇ ਬਚਿਆਂ ਨੂੰ ਵੰਡਦਾ ਫਾਵਾ ਹੋਇਆ ਰਹਿੰਦਾ ਪਰ ਇਕ ਸੁਆਦ ਇਕ ਪ੍ਰਾਪਤੀ ਦੀ ਚਮਕ ਉਹਦੀਆਂ ਅਖਾਂ ਵਿਚ ਝਲਕਦੀ ।

ਅਵਤਾਰ ਸਿੰਘ ਨੂੰ ਨਿਤ ਨਵੀਆਂ ਮੁਸਾਫਰੀਆਂ ਪਈਆਂ ਰਹਿੰਦੀਆਂ । ਪੰਜਾਬ ਦੇ ਕਲਾਕਾਰਾਂ ਦਾ ਅਵਤਾਰ ਸਿੰਘ ਚਹੇਤਾ ਆਰਟਿਸਟ ਬਣ ਗਿਆ । ਯੂਨੀਵਰਸਟੀ ਦੇ ਯੂਥ ਮੇਲਿਆਂ ਵਿਚ ਉਹ ਅਧਿਕਾਰੀ ਜੱਜ ਵੀ ਹੁੰਦਾ ਅਤੇ ਸ੍ਰੀ ਭੈਣੀ ਸਾਹਿਬ ਵਿਚ ਆਸਾ ਦੀ ਵਾਰ ਵਿਚ ਉਹ ਕੀਰਤਨੀਆ ਵੀ ਹੁੰਦਾ ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਉਹ ਰਾਜ਼ਦਾਰ ਸੀ । ਇਹਨਾਂ ਦੀ ਪ੍ਰੀਤ ਪ੍ਰਸਪਰ ਨੇੜਤਾ ਵਾਲੀ ਸੀ । ਉਸ ਦਾ ਸਥਾਨ ਸਤਿਗੁਰੂ ਜੀ ਨੂੰ ਸਮਰਪਣ ਵਲੋਂ ਬਹੁਤ ਉੱਚਾ ਸੀ । ਸ਼ਾਇਦ ਸਭ ਤੋਂ ਉੱਚਾ । ਸਤਿਗੁਰੂ ਜੀ ਦੀ ਆਪਣੀ ਸੰਗੀਤ ਸਾਧਨਾ ਅਤੇ ਅਵਤਾਰ ਸਿੰਘ ਦੀ ਸਾਧਨਾ ਇਕਠੀ ਹੀ ਹੋ ਗਈ ਲਗਦੀ ਸੀ । ਸਤਿਗੁਰੂ ਜੀ ਤਾਲ ਅਤੇ ਸੁਰ ਵਿਚ ਨਵੇਂ ਨਵੇਂ ਤਜਰਬੇ ਕਰਦੇ ਅਵਤਾਰ ਸਿੰਘ ਉਹਨਾਂ ਦਾ ਸੇਵਕ ਸਖਾ ਮਦਦਗਾਰ ਅਤੇ ਨਿਰੀਖਕ ਵੀ ਹੁੰਦਾ । ਸਤਿਗੁਰੂ ਜੀ ਤਬਲੇ ਦੇ ਨਵੇਂ ਤਲਾਂ ਦੇ ਬੋਲ ਅਤੇ ਨਿਤ ਨਵੀਆਂ ਤਿਹਾਈਆਂ ਇਵੇਂ ਤਿਆਰ ਕਰਦੇ ਜਿਵੇਂ ਡਾਈ ਵਿਚੋਂ ਸਾਮਾਨ ਤਿਆਰ ਹੋ ਕੇ ਨਿਕਲਦਾ ਹੈ। ਸਤਿਗੁਰੂ ਜੀ ਉਂਗਲਾਂ ਦੇ ਪੋਟਿਆਂ ਤੇ ਗਿਣਤੀ ਮਿਣਤੀ ਕਰਦੇ ਨਾਲ ਹੀ ਅਵਤਾਰ ਸਿੰਘ ਦੇ ਪੋਟੇ ਚਲਦੇ । ਅੰਤ ਇਕਠੇ ਸਮ ਤੇ ਆ ਕੇ ਸਿਰ ਵਜਦਾ । ਜਦੋਂ ਇਹ ਗੁਰੂ ਸਿਖ ਦੋਵੇਂ ਇਕਠੇ ਹੁੰਦੇ ਤਾਂ ਮੈਂ ਅਕਸਰ ਵਿਅੰਗ ਕਰਦਾ ਸੀ । 'ਅਵਤਾਰ ਅੰਦਰ ਸਾਜ਼ਸ਼ ਹੋ ਰਹੀ ਸੀ ਨਾ' ਤਾਂ ਅਵਤਾਰ ਕਹਿੰਦਾ "ਹਾਂ ਇਕ ਬੰਦਿਸ਼ ਏਨੀਆਂ ਪੌਣੀਆਂ ਸਵਾਈਆਂ ਮਾਤਰਾਂ ਵਿਚ ਸਤਿਗੁਰੂ ਜੀ ਨੇ ਬਣਾਈ ਹੈ ।"

ਬੜੀ ਫਕਰ ਤਬੀਅਤ ਦਾ ਮਾਲਕ ਸੀ ਅਵਤਾਰ ਸਿੰਘ ਸੰਜਮੀ ਤਿਆਗੀ ਅਤੇ ਦਾਨੀ । ਪੈਸੇ ਦੀ ਤੰਗੀ ਹੋਣ ਦੇ



ਵਿਦਿਅਕ ਸੰਮੇਲਨਾਂ ਦੇ ਸੰਗੀਤ ਸਮਾਂ-ਰੋਹਾਂ ਵਿਚ ਅਵਤਾਰ ਸਿੰਘ ਸਰਵੇ-ਸਰਵਾ ਹੁੰਦਾ। ਸੰਨ ੧੯੬੯ ਨੂੰ ਮੰਡੀ ਸੰਮੇਲਨ ਤੋਂ ਇਹ ਸਮਾਰੋਹ ਆਰੰਭ ਹੋਏ। ਇਸੇ ਸੰਮੇਲਨ ਦੀ ਤਸਵੀਰ ਵਿਚ ਅਵਤਾਰ ਸਿੰਘ (ਤਬਲੇ ਨਾਲ) ਬਖਸ਼ੀਸ਼ ਸਿੰਘ ਜੰਮੂ (ਵਾਇਲਿਨ), ਜਗਦੀਸ਼ ਸਿੰਘ ਸੰਪਾਦਕ ਵਰਿਆਮ (ਵਾਇਲਿਨ) ਅਵਤਾਰ ਸਿੰਘ ਨਾਲ ਬੈਠਾ ਹਰਪਾਲ ਸਿੰਘ (ਭਲੀ) ਅਤੇ ਵਾਇਲਿਨ ਬਾਕਸ ਤੇ ਕੂਹਣੀ ਟਿਕਾਈ ਅਜ ਕਲ ਵਲਾਇਤ ਵਿਚ ਸਥਾਪਤ ਸਿਤਾਰ ਵਾਦਕ ਅਤੇ ਅਵਤਾਰ ਸਿੰਘ ਦਾ ਭਤੀਜਾ ਧਰਮਬੀਰ ਸਿੰਘ ਧੁਰ ਸੱਜੇ ਹਾਰਮੋਨੀਅਮ ਤੇ ਸੰਤ ਹਰਭਜਨ ਸਿੰਘ ਰਾਗੀ।

ਬਾਵਜੂਦ ਉਹ ਕੁਝ ਪਲਿਓਂ ਹੀ ਦੇਣ ਦੀ ਚਾਹਨਾ ਹੀ ਰਖਦਾ। ਜਦੋਂ ਉਹ ਗਲ ਕਰਦਾ ਤਾਂ ਇਹੋ ਜਿਹੀ ਸੋਚ ਹੁੰਦੀ ਕਿ ਆਪਣੀ ਗੱਡੀ ਹੋਵੇ ਅਤੇ ਆਪਣਾ ਪਟਰੋਲ ਤੇ ਸਤਿਗੁਰਾਂ ਦੀ ਸੇਵਾ ਵਿਚ ਲਗੇ ਹੋਈਏ। ਇਹੀ ਕਾਰਨ ਸੀ ਕਿ ਕਦੇ ਉਸ ਜੀਵਨ ਨਗਰ ਵਰਕਸ਼ਾਪ ਲਾਈ ਕਦੇ ਅੰਮ੍ਰਿਤਸਰ ਕਾਰਖਾਨਾ ਲਾਇਆ। ਪਰ ਸਤਿਗੁਰੂ ਦਾ ਮੋਹ ਅਤੇ ਸੰਗੀਤ ਦੀ ਲਿਲ੍ਹ ਉਸ ਨੂੰ ਨਿਜੀ ਕਾਰੋਬਾਰ ਵਾਸਤੇ ਵਕਤ ਹੀ ਨਾ ਦਿੰਦੇ। ਅਵਤਾਰ ਸਿੰਘ ਨੇ ਤਨ ਮਨ ਧਨ ਸੰਪੂਰਨ ਤੌਰ ਤੇ ਸਤਿਗੁਰੂ ਨੂੰ ਸਮਰਪਿਤ ਕੀਤਾ ਹੋਇਆ ਸੀ। ਆਪਣੇ ਇਸ਼ਟ ਦੇਵ ਸਤਿਗੁਰੂ ਜੀ ਨਾਲ ਸੰਪੂਰਨ ਅਭੇਦਤਾ ਇਕਮਿਕਤਾ ਅਤੇ ਪ੍ਰੀਤ ਸੀ। ਉਹ ਬਹੁਤ ਕਮਾਲ ਦਾ ਚਰਿਤਰ ਸੀ। ਕਿਸੇ ਵੇਲੇ ਵੀ ਉਸ ਨੂੰ ਰੰਜਸ਼ ਨਹੀਂ ਆਈ ਕਦੀ ਨਹੀਂ ਡੋਲਿਆ। ਸਤਿਗੁਰੂ ਜੀ ਦੀ ਇੱਛਾ ਨੂੰ ਹੁਕਮ ਸਮਝਦਾ। ਪਲਿਓਂ-ਖਰਚ ਕਰ ਕੇ ਸ਼ਹਿਰ ਸ਼ਹਿਰ ਜਾਣਾ। ਸੰਗੀਤ ਦੀ ਦੀਵਾਨਗੀ ਦਾ ਇਹ ਆਲਮ ਸੀ ਜਿਥੇ ਕਿਤੇ ਜ਼ਰਾ ਕੁ ਵੀ ਹੁੰਗਾਰਾ ਮਿਲਿਆ ਬਸ ਉਥੇ ਹੀ ਰਹਿ ਗਏ।

ਇਕ ਵਾਰ ਇਹ ਦੋਵੇਂ ਜੀਅ ਅਵਤਾਰ ਸਿੰਘ ਤੇ ਬੀਬੀ ਹਰਦੀਪ ਅੰਮ੍ਰਿਤਸਰੋਂ ਜਲੰਧਰ ਸਾਡੇ ਘਰ ਆਏ ਇਹਨਾਂ ਵਾਪਸ ਜਲਦੀ ਜਾਣਾ ਸੀ। ਅਵਤਾਰ ਸਿੰਘ ਘਰ ਕਹਿ ਆਏ ਕਿ ਅਜ ਬਿਲਕੁਲ ਰੁਕਣਾ ਨਹੀਂ। ਤੁਸੀਂ ਤਿਆਰ ਰਹੋ ਅਸੀਂ ਅਧੇ ਘੰਟੇ ਦੇ ਵਿਚ ਵਿਚ ਵੀਰੇਂਦਰ ਜੀ ਨੂੰ ਮਿਲ ਕੇ ਆਏ। ਵੀਰੇਂਦਰ ਜੀ ਦੇ ਘਰ ਗਏ ਗਲਾਂਬਾਤਾਂ ਬਾਅਦ ਚਲਨ ਲਗੇ ਤਾਂ ਵੀਰੇਂਦਰ ਜੀ ਨੇ ਸਿਤਾਰ ਤੇ ਦੋ ਕੁ ਬੋਲ ਵਜਾਏ। ਫਿਰ ਉਹਨਾਂ ਇਕ ਪੁਰਾਣੇ ਜਿਹੇ ਤਬਲੇ ਦੇ ਇਕਿਹਰੇ ਪੁੜੇ ਤੇ ਹੀ ਅਵਤਾਰ ਸਿੰਘ ਨੂੰ ਇਕ ਮਿੰਟ ਲਈ ਉਂਗਲਾਂ ਰਖਣ ਲਈ ਕਿਹਾ। ਬਸ ਘਰ ਵਾਲੇ ਉਧਰ ਉਡੀਕਦੇ ਰਹੇ ਤੇ ਏਧਰ ਬੈਠਕ ਜਮ ਗਈ। ਅਵਤਾਰ ਸਿੰਘ ਅਗਲੇ ਦਿਨ ਅੰਮ੍ਰਿਤਸਰ ਪਰਤੇ।

ਮੇਰੀਆਂ ਯਾਦਾਂ ਦੇ ਕੋਸ਼ ਵਿਚ ਉਹ ਸੁਖਦਾਈ ਸਮਾਂ ਵੀ ਹੈ ਜਦੋਂ ਜਲੰਧਰ ਵਿਚ ਹਰਬਲਭ ਦੇ ਮੇਲੇ ਦੀਆਂ ਰੌਣਕਾਂ ਲਗਦੀਆਂ। ਅਵਤਾਰ ਸਿੰਘ, ਉਹਦਾ ਭਤੀਜਾ ਧਰਮਬੀਰ ਸਿੰਘ, ਭਾਣਜਾ ਹਰਪਾਲ ਸਿੰਘ, ਘਰ ਪਰਿਵਾਰ ਦੇ ਮੈਂਬਰ, ਜੰਮੂ ਤੋਂ ਅਮਰੀਕ ਸਿੰਘ, ਬਖਸ਼ੀਸ਼ ਸਿੰਘ, ਚਰਨ ਸਿੰਘ, ਸਤਿਪਾਲ ਸਿੰਘ ਅਤੇ ਸ੍ਰੀ ਭੈਣੀ ਸਾਹਿਬ ਤੋਂ ਵੀ ਸੰਗਤਾਂ ਆ ਜਾਣੀਆਂ। ਗੁਰਦੇਵ, ਹਰਭਜਨ ਦਿਲੀ ਤੋਂ ਆ ਜਾਣੇ। ਅਸੀਂ ਛੋਟੇ ਮਕਾਨ ਦੇ ਕਮਰਿਆਂ ਦੇ ਫਰਸ਼ਾਂ ਤੇ ਬਿਸਤਰੇ ਕਰਨੇ। ਸਾਰੀ ਸਾਰੀ ਰਾਤ ਪ੍ਰੋਗਰਾਮ ਸੁਣ ਕੇ ਸਵੇਰੇ ਚਾਰ ਪੰਜ ਵਜੇ ਵਾਪਸ ਮੁੜਨਾ ਸੰਗੀਤ ਅਤੇ ਨੀਂਦਰ ਦੀ ਖੁਮਾਰੀ ਚੜ੍ਹੀ ਰਹਿਣੀ। ਕੁਝ ਨਾਮ ਮਾਤਰ ਲਕ ਸਿਧਾ ਕਰਕੇ ਮੁੜਕੇ ਫਿਰ ਦੇਵੀ ਤਲਾਬ ਚਲੇ ਜਾਣਾ। ਅਜ ਨਾ ਹਰਬਲਭ ਰਿਹਾ ਹੈ ਨਾ ਅਵਤਾਰ ਸਿੰਘ। ਮੁੜ ਮੁੜ ਕੇ ਉਹ ਯਾਦਾਂ ਆਉਂਦੀਆਂ ਹਨ ਤਾਂ ਇਕ ਹਲੂਣਾ ਜਿਹਾ ਲਗ ਜਾਂਦਾ ਹੈ। ਇੰਜ ਲਗਦਾ ਹੈ ਕਿ ਹੁਣੇ ਹੀ ਮੁੜ ਕੇ ਬੈਗ ਫੜੀ ਅਵਤਾਰ ਵਾਪਸ ਮਿਲਣ ਆ ਰਿਹੈ ਹੈ। ਪੰਜਾਬ ਦੇ ਸ਼ਾਇਰ ਪਾਲ ਗੁਰਦਾਸਪੁਰੀ ਦੀ ਗਜ਼ਲ ਦਾ ਇਕ ਸ਼ੇਅਰ ਹੈ।

"ਮੀਤ ਮੋਏ ਕਦੇ ਨਹੀਂ ਆਉਂਦੇ,
ਫਿਰ ਵੀ ਦਿੱਲ ਨੂੰ ਉਡੀਕ ਰਹਿੰਦੀ ਹੈ"

ਅਵਤਾਰ ਸਿੰਘ ਦੀ ਯਾਦ ਵਿਚ ਉਹਦਾ ਤਬਲਾ ਵਾਦਨ ਵੀ ਚੇਤੇ ਆਂਉਂਦਾ ਹੈ ਉਹਦੀ ਭਰਪੂਰ ਸ਼ਖਸੀਅਤ ਵੀ। ਉਹਦੇ ਸਮਰਪਨ ਦੀ ਸ਼ਕਤੀ ਅਤੇ ਜੀਵਨ-ਆਈਟਮ ਦੇ ਅੰਤਲੇ ਛਿਣਾਂ ਦੀ ਗਤੀ ਵੀ। ਉੱਚਾ ਲੰਮਾ ਸਰੂ ਵਰਗਾ

ਕੱਦ, ਅਨੁਭਵੀ ਅੱਖਾਂ, ਬਾਰੀਕ ਧੀਮੇ ਬੋਲ, ਸੰਖੇਪ ਮਿਠਾ ਮਿਠਾ ਵਾਰਤਾਲਾਪ ਅਤੇ ਪਹਾੜ ਜੇਹੀਆਂ ਤਕਲੀਫਾਂ ਨੂੰ ਜੀਰ ਜਾਨ ਦੀ ਸਮਰਥਾ ਅਵਤਾਰ ਸਿੰਘ ਦੇ ਹੀ ਗੁਣ ਸਨ।

ਉਸਦੀ ਅੰਤਲੀ ਆਈਟਮ ਸੀ ਬੀਮਾਰੀ ਨਾਲ ਘੋਲ। ਕਿੰਨੇ ਗਜ਼ਬ ਦੀ ਪਰਫਾਰਮੇਂਸ ਸੀ ਇਹ। ਬੀਮਾਰੀ ਜਿਸ ਦਾ ਪਤਾ ਹੀ ਨਹੀਂ ਲਗਾ। ਕੈਂਸਰ ਸੀ ਜਾਂ ਕੁਝ ਹੋਰ। ਜਿੰਨੇ ਨਿਰੀਖਕ ਉਨੀਆਂ ਗਲਾਂ। ਪਤਾ ਨਹੀਂ ਇਹ ਬੀਮਾਰੀ ਉਸ ਕਿਥੋਂ ਸਹੇੜੀ। ਕਿਹੜੇ ਕਰਮਾਂ ਅਤੇ ਕੀਹਦੇ ਕਰਮਾਂ ਦਾ ਫਲ ਉਸ ਭੋਗਿਆ। ਲਗਾਤਾਰ ਸਰੀਰ ਵਿਚ ਦਰਦ ਰਹਿਣੀ ਅਤੇ ਲਗਾਤਾਰ ਉਸ ਬਰਦਾਸ਼ਤ ਕਰਨੀ। ਨਾ ਕੋਈ ਸ਼ਿਕਵਾ ਨਾ ਹਾਲ ਪਾਹਰਿਆ, ਨਾ ਕਿਸੇ ਤੇ ਹਨੇਰਾ। ਜਦੋਂ ਕਿਸੇ ਨੇ ਪਤਾ ਲੈਣ ਆਉਣਾ ਤਾਂ ਅਗੋਂ ਗਲਬਾਤ ਦਾ ਵਿਸ਼ਾ ਹੀ ਬਦਲ ਦੇਣਾ। ਮਸ਼ਕਰੀਆਂ ਅਤੇ ਹਾਸ ਵਿਅੰਗ ਦਾ ਮਜ਼ਮੂਨ ਬਣਾ ਦੇਣਾ। ਸੂਖਮ ਪਰ ਗੂਹੜੀ ਜਿਹੀ ਮਸ਼ਕਰੀ ਅਵਤਾਰ ਦੇ ਸੁਭਾਅ ਦਾ ਵਿਸ਼ੇਸ਼ ਅੰਗ ਸੀ। ਇਹ ਮਸ਼ਕਰੀ ਉਹ ਦੋਸਤਾਂ ਨਾਲ ਵੀ ਕਰਦਾ ਅਤੇ ਉਹਨਾਂ ਦੇ ਲਤੀਫੇ ਵੀ ਸੁਣਦਾ। ਮੌਤ ਦੇ ਮੂੰਹ ਵਲ ਲਗਾਤਾਰ ਜਾਂਦਾ ਹੋਇਆ ਵੀ ਉਹ ਮਸ਼ਕਰੀ ਜ਼ਰੂਰੀ ਕਰੀ ਜਾਂਦਾ। ਦਿਲੀ ਪੂਸਾ ਰੋਡ ਕੋਠੀ ਦੇ ਨਿਵਾਸ ਸਮੇਂ ਉਹ ਬੀਮਾਰੀ ਦੀ ਹਾਲਤ ਵਿਚ ਇਕ ਪ੍ਰੋਗਰਾਮ ਸੁਣਨ ਆਇਆ। ਇਕ ਨਾਮਧਾਰੀ ਬੱਚੇ ਨੂੰ ਰਾਜਨ-ਸਾਜਨ ਮਿਸ਼ਰਾ ਦਾ ਸ਼ਾਗਿਰਦ ਬਨਾਉਣਾ ਸੀ। ਇਸ ਤੋਂ ਪਹਿਲਾਂ ਇਕ ਹੋਰ ਕਲਾਕਾਰ ਦਾ ਗਾਣਾ ਸੀ।

ਉਸ ਦੇ ਗਾਣੇ ਨੂੰ ਸੁਣ ਕੇ ਅਵਤਾਰ ਨੇ ਗੁੱਝੀ ਮਸ਼ਕਰੀ ਕੀਤੀ। ਮੇਰੇ ਕੰਨ ਵਿਚ ਹੌਲੀ ਜਿਹੀ ਬੋਲ ਸਕਿਆ, "ਸ਼ਾਗਿਰਦ ਏਨੇ ਬਣਨੇ !"

ਬੀਮਾਰੀ ਦੇ ਦਿਨਾਂ ਵਿਚ ਵੀ ਉਹ ਤਬਲਾ ਵਜਾਉਣ ਦਾ ਝੱਸ ਪੂਰਾ ਕਰ ਲੈਂਦਾ। ਸਾਧ ਸੰਗਤ ਦੇ ਦਰਸ਼ਨ ਵੀ ਕਰਦਾ। ਸ੍ਰੀ ਭੈਣੀ ਸਾਹਿਬ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਹਦੇ ਕਮਰੇ ਵਿਚ ਛੋਟਾ ਸਪੀਕਰ ਫਿਟ ਕਰਵਾਇਆ ਹੋਇਆ ਸੀ। ਜਿਸ ਰਾਹੀਂ ਹਰੀ-ਮੰਦਰ ਵਿਚ ਹੋ ਰਹੇ ਕੀਰਤਨ ਅਤੇ ਸੰਗੀਤ ਦੇ ਪ੍ਰੋਗਰਾਮਾਂ ਨੂੰ ਸੁਣਦਾ। ਉਹ ਘੋਰ ਦੁਖ ਦੇ ਸਮੇਂ ਵਿਚ ਵੀ ਖੇਡਾਂ ਵਿਚ ਦਿਲਚਸਪੀ ਰਖਦਾ, ਲਤੀਫੇ ਸੁਣਦਾ ਸੁਣਾਉਂਦਾ ਅਤੇ ਆਣ ਵਾਲੇ ਦਾ ਹਾਲ ਚਾਲ ਪੁਛਦਾ। ਬਿਲਕੁਲ ਅੰਤਲੇ ਦਿਨਾਂ ਵਿਚ ਜਦੋਂ ਸ੍ਰੀ ਭੈਣੀ ਸਾਹਿਬ ਵਿਚ ਉਸ ਨੂੰ ਆਕਸੀਜਨ ਲਗੀ ਹੋਈ ਸੀ, ਅਸੀਂ (ਵੀਰੇਂਦਰ ਜੀ ਤੇ ਮੈਂ) ਉਸ ਦਾ ਪਤਾ ਲੈਣ ਗਏ। ਸਾਡੇ ਅੰਦਰ ਦਾਖਲ ਹੋਣ ਤੋਂ ਪਹਿਲਾਂ ਉਹ ਬਹੁਤ ਜਤਨਾਂ ਨਾਲ ਬਿਸਤਰੇ ਤੋਂ ਉਠ ਕੇ ਕੁਰਸੀ ਤੇ ਸਜ ਗਿਆ। ਬੋਲਿਆ ਨਹੀਂ ਜਾ ਰਿਹਾ ਸੀ, ਬਹੁਤ ਘਟ ਆਵਾਜ਼ ਆਉਂਦੀ ਸੀ। ਪਰ ਉਹ ਕਦੀ ਆਕਸੀਜਨ ਵਾਲੀ ਨਲੀ ਨਾਸਾਂ ਵਿਚੋਂ ਬਾਹਰ ਕਢ ਲਵੇ, ਕਦੇ ਫੂਕ ਮਾਰ ਕੇ ਮੁੜ ਨਾਸਾਂ ਵਿਚ ਰਖ ਲਵੇ। ਇਵੇਂ ਦਸਿਆ ਜਿਵੇਂ ਆਕਸੀਜਨ ਵਾਲੀ ਗਲ ਤਾਂ ਉਸ ਦੀ ਮਜਬੂਰੀ ਨਾ ਹੋ ਕੇ ਇਕ ਖੇਡ ਹੀ ਹੋਵੇ। ਆਪਣਾ ਹਾਲ ਚਾਲ ਤਾਂ ਉਸ ਚੰਗਾ ਹੀ ਦਸਿਆ ਸਗੋਂ ਉਲਟਾ ਸਾਡੇ ਬਚਿਆਂ ਅਤੇ ਪਰਿਵਾਰ ਦੀ ਸੁਖਸਾਂਦ ਹੀ ਪੁੱਛੀ। ਚਿਹਰੇ ਉਤੇ ਉਹ ਹੀ ਖੇੜਾ ਕਾਇਮ ਸੀ।

ਅੰਤਲੇ ਕੁਝ ਸਾਲਾਂ ਵਿਚ ਅਵਤਾਰ ਸਿੰਘ ਨੂੰ ਮਨ ਕਰਕੇ ਅਤੇ ਸਰੀਰ ਕਰਕੇ ਅਥਾਹ ਤਕਲੀਫਾਂ ਚੋਂ ਲੰਘਣਾ ਪਿਆ। ਇਹ ਕਿਸੇ ਵੀ ਬੰਦੇ ਦੇ ਬਰਦਾਸ਼ਤ ਕਰਨ ਦੀ ਸਮਰਥਾ ਤੋਂ ਬਾਹਰ ਦੀ ਗਲ ਸੀ। ਅਜਿਹੇ ਸਮਿਆਂ ਤੇ ਵਿਅਕਤੀ ਦੀ ਅੰਦਰਲੀ ਸ਼ਕਤੀ, ਉਸ ਦੀ ਅਧਿਆਤ-ਮਿਕਤਾ ਜਾਂ ਰੂਹਾਨੀਅਤ ਦੀ ਪਰੀਖਿਆ ਹੁੰਦੀ ਹੈ। ਅਗਨੀ ਪ੍ਰੀਖਿਆ ਤੋਂ ਵੀ ਜ਼ਿਆਦਾ ਮੁਸ਼ਕਲ। ਇਸ ਸਮੇਂ ਜੀਵਨ ਵਿਚ ਮੌਤ, ਅਤੇ ਮੌਤ ਵਿਚ ਜੀਵਨ ਜੀਉਣਾ ਹੁੰਦਾ ਹੈ। ਅਜਿਹੇ ਸਮਿਆਂ ਤੇ ਬੜੇ ਬੜੇ ਸਿੱਕੇ-ਬੰਦ ਗਿਆਨੀ ਸੰਤ ਮਹਾਂ ਪੁਰਸ਼ ਡਗਮਗਾ ਜਾਂਦੇ ਹਨ। ਮੂਧੜੇ ਮੂੰਹ ਡਿੱਗ ਪੈਂਦੇ ਹਨ। ਸਾਰੀ ਉਮਰ ਦੀ ਕਮਾਈ ਸਿਫਰ ਹੋ ਜਾਂਦੀ ਹੈ। ਇਸ ਸਾਰੇ ਵਰਤਾਰੇ ਵਿਚ ਅਵਤਾਰ ਸਿੰਘ ਇਕ ਉੱਤਮ ਮਹਾਂਪੁਰਸ਼ ਹੋ ਕੇ ਨਿਕਲਿਆ। ਸਾਡੀਆਂ ਸੋਚਾਂ ਤੋਂ ਬਹੁਤ ਉੱਚਾ ਬਹੁਤ ਮਹਾਨ ਅਤੇ ਬਹੁਤ ਸਤਿਕਾਰ ਯੋਗ। ਉਹ ਇਕ ਸਾਂਧਾਰਨ ਆਦਮੀ ਨਹੀਂ ਸੀ ਸਗੋਂ ਪਹੁੰਚਿਆ ਹੋਇਆ ਮਹਾਨ ਪੁਰਸ਼ ਸੀ।ਜੀਵਨ, ਮੌਤ, ਦੁਖ, ਸੁਖ, ਹਰਖ ਸੋਗ ਤੋਂ ਬਹੁਤ ਉੱਚਾ। ਉਸਦੀ ਸਦਾ ਕਾਮਨਾ ਹੁੰਦੀ ਕਿ ਸਤਿਗੁਰੂ ਜੀ ਉਸ ਦੇ ਅੰਦਰ ਹੱਥ ਰੱਖਣ।ਸ਼ਾਇਦ ਉਸਦੇ ਪਿਛਲੇ ਜਨਮਾਂ ਦੇ ਅਤਿ ਪੁਨੀਤ ਕਰਮਾਂ ਦਾ ਇਹ ਖੇਲਸੀਜੋ ਉਸਨੂੰ ਆਪਣੇ ਸਤਿਗੁਰੂ ਦੀ ਏਨੀਨੇੜਤਾ ਏਨੀ ਪ੍ਰੀਤ ਏਨੀ ਕਿਰਪਾ ਪ੍ਰਾਪਤ ਹੋਈ ਜੋ ਸ਼ਾਇਦ ਹੀ ਕਿਸੇ ਦੇ ਹਿਸੇ ਆਈ ਹੋਵੇ। ਉਹਦੇ ਅੰਦਰ ਸਦਾ ਸਤਿਗੁਰੂ ਵਸਿਆ ਸੀ ਅਤੇ ਸਤਿਗੁਰੂ ਦੇ ਹਿਰਦੇ ਵਿਚ ਉਹ ਆਪ ਸੀ। ਇਕ ਸਾਧਾਰਨ ਜਿਹਾ ਦਿਸਦਾ ਦੋਸਤ, ਇਕ ਤਬਲੇ ਦਾ ਕਲਾਕਾਰ, ਮਾਨਵੀ ਅਤੇ ਰੂਹਾਨੀ ਪਧਰ ਦੀ ਧਰੂਵੀ ਉਚਾਣਾ ਨੂੰ ਛੋਹ ਗਿਆ। ਜਿਸ ਤਰ੍ਹਾਂ ਦੇ ਜੀਵਨ ਅਤੇ ਮੌਤ ਨੂੰ ਰਿਸ਼ੀ ਮੁਨੀ ਤਰਸਦੇ ਰਹੇ, ਉਸ ਵਾਸਤੇ ਜਪ ਤੱਪ ਕਰਦੇ ਰਹੇ ਉਹ ਗਲ ਉਹ ਸਹਿਜ ਵਿਚ ਹੀ ਪ੍ਰਾਪਤ ਕਰ ਗਿਆ। ਗੁਰੂ ਦੀ ਪ੍ਰਾਪਤੀ, ਉਹਦੀ ਕਿਰਪਾ ਉਹਦਾ ਪਿਆਰ ਅਤੇ ਅੰਤ ਵਿਚ ਸਵਾਸ ਵੀ ਉਹਦੇ ਹੱਥਾਂ ਵਿਚ ਤਿਆਗਣੇ ਇਹ ਇਤਿਹਾਸ ਦੇ ਪਤਰਿਆਂ ਵਿਚ ਕਿਸੇ ਬਹੁਤ ਟਾਂਵੇਂ ਨੂੰ ਹੀ ਨਸੀਬ ਹੋਇਆ ਹੋਵੇਗਾ।



ਭਾਰਤ ਦੇ ਲਾਜਵਾਬ ਸਾਰੰਗੀ ਵਾਦਕ ਪੰਡਤ ਰਾਮ ਨਰੈਣ ਜੀ ਨਾਲ ਤਬਲੇ ਤੇ ਸੰਗਤ ਕਰਦਿਆਂ ।



ਅੰਮ੍ਰਿਤਸਰ ਦੇ ਨਿਵਾਸ ਨੇ ਅਵਤਾਰ ਸਿੰਘ ਅਤੇ ਮਸ਼ਹੂਰ ਗਾਇਕ ਸ: ਮਹਿੰਦਰ ਸਿੰਘ ਦੀ ਕਲਾ ਤੇ ਪ੍ਰਸਪਰ ਰੰਗ ਚਾੜ੍ਹਿਆ । ਭਾਰਤ ਵਿਚ ਅਨੇਕਾਂ ਕਾਨਫਰੰਸਾਂ ਅਤੇ ਵਿਦੇਸ਼ ਵਿਚ ਵੀ ਇਸ ਜੋੜੀ ਨੇ ਰੰਗ ਬੰਨ੍ਹੇ । ਨਾਮਧਾਰੀ ਵਿਦਿਅਕ ਸੰਮੇਲਨ ਜਲੰਧਰ ਵਿਚਲੇ ਇਕ ਪ੍ਰੋਗਰਾਮ ਦਾ ਦ੍ਰਿਸ਼ । ਸੁਰਗਵਾਸੀ ਸ: ਪ੍ਰੀਤਮ ਸਿੰਘ ਜੰਮੂ ਵੀ ਪਿਛੇ ਬੈਠੇ ਦਿਸ ਰਹੇ ਹਨ ।



ਲਖਨਊ ਸੰਗੀਤ ਸੰਮੇਲਨ ਦੇ ਸਰੋਤਾ ਮੰਡਲ ਵਿਚ ਅਵਤਾਰ ਸਿੰਘ । ਧੁਰ ਸੱਜੇ ਸਤਿਜੁਗ ਸੰਪਾਦਕ ਸੰਤ ਆਤਮਾ ਸਿੰਘ ਸਨਖਤ੍ਰਵੀ ਹਨ ।



ਸੁਖਦ ਈ ਛਿਨ :—ਸੰਗੀਤ ਦੇ ਰੁਝੇਵਿਆਂ ਚੋਂ ਕੁਝ ਪਲ ਕਢ ਕੇ ਸਤਿਗੁਰੂ ਜਗਜੀਤ ਸਿੰਘ ਜੀ ਸੈਰ ਵਾਸਤੇ ਸਮਾਂ ਵੀ ਕਢਦੇ। ਅਜਿਹੇ ਇਕ ਸਮੇਂ ਦੀ ਤਸਵੀਰ । ਸਤਿਗੁਰੂ ਜੀ ਦੇ ਸਜੇ ਪਾਸੇ ਹੱਥ ਜੋੜੀ ਸ: ਅਵਤਾਰ ਸਿੰਘ ਖੜੇ ਹਨ ਅਤੇ ਸਜੇ ਪਾਸੇ ਔਰੰਗਾਬਾਦ ਦੇ ਮਸ਼ਹੂਰ ਸੰਗੀਤਕਾਰ ਨਾਥ ਨੇਰਲਕਰ ਹਨ। ਸ: ਹਰਭਜਨ ਸਿੰਘ ਔਰੰਗਾਬਾਦ, ਉ: ਮਹਿੰਦਰ ਸਿੰਘ, ਸੰਤ ਪੂਰਬਾ ਜੀ ਅਤੇ ਸੰਪਾਦਕ ਵਰਿਆਮ ਵੀ ਨਾਲ ਖੜੇ ਹਨ।

ਉਹਦੇ ਅੰਤਲੇ ਦਿਨਾਂ ਦੇ ਪਲ ਪਲ ਦੇ ਘੋਲ ਵਿਚ ਜੋ ਉੱਚਾ ਆਚਰਨ,ਸਬਰ ਸੰਤੋਖ ਅਤੇ ਦ੍ਰਿੜ੍ਹਤਾ ਉਸਦੇ ਪਰਿਵਾਰ ਨੇ ਵਿਖਾਈ ਉਹ ਵੀ ਇਤਿਹਾਸ ਦੇ ਪੰਨਿਆਂ ਦਾ ਸ਼ਿੰਗਾਰ ਬਣੇਗੀ। ਬੁੱਢੀ ਉਮਰੇ ਅਵਤਾਰ ਸਿੰਘ ਦੇ ਪਿਤਾ ਸ: ਸੂਰਤ ਸਿੰਘ ਮਾਤਾ ਮਹਿੰਦਰ ਕੌਰ ਨੂੰ ਜੋ ਸੱਲ ਝੱਲਣਾ ਪਿਆ ਅਤੇ ਜਿਵੇਂ ਦ੍ਰਿੜ੍ਹਤਾ ਅਤੇ ਸਾਬਤ ਕਦਮੀ ਨਾਲ ਉਹ ਚੜ੍ਹਦੀ ਕਲਾ ਵਿਚ ਰਹੇ ਉਹ ਵੀ ਮਿਸਾਲੀ ਹੈ। ਬੀਬੀ ਹਰਦੀਪ ਜਿਸ ਦਾ ਪਤੀ ਭਰ ਜੁਆਨੀ ਵਿਚ ਗਿਆ, ਸ਼ੁਹਰਤ ਦੀਆਂ ਸਿਖਰਾਂ ਤੇ ਵਿਛੜਿਆ, ਬੀਬੀ ਨਰਿੰਦਰ ਜਿਸ ਨੇ ਆਪਣੇ ਛੋਟੇ ਵੀਰ ਦੀ ਸੇਵਾ ਵਿਚ ਹੀ ਦਿਨ ਰਾਤ ਕੱਟਿਆ। ਸਾਰੇ ਹੀ ਹੁਕਮ ਦੇ ਭਾਣੇ ਨੂੰ ਕਮਾਲ ਨਾਲ ਮੰਨਣ ਵਾਲੇ ਨਿਕਲੇ । ਸਤਿਗੁਰੂ ਜੀ ਨੇ ਆਪਣੀ ਕਿਰਪਾ ਦੀਆਂ ਕਿਰਨਾਂ ਜਿਵੇਂ ਵਿਸ਼ੇਸ਼ ਇਸ ਪਰਿਵਾਰ ਲਈ ਰਾਖਵੀਆਂ ਰਖੀਆਂ ਹੋਣ। ਇਹਨਾਂ ਦਾ ਦੁਖ ਤਾਂ ਜਾਣ ਵਾਲੇ ਦੇ ਦੁਖ ਤੋਂ ਵੀ ਜ਼ਿਆਦਾ ਹੈ। ਉਹ ਜੀਵਨ ਮੁਕਤ ਹੋ ਗਿਆ। ਇਹਨਾਂ ਵਾਸਤੇ ਪਹਿਲਾਂ ਤਾਂ ਬੀਮਾਰੀ ਸੀ ਅਤੇ ਹੁਣ ਜੁਦਾਈ ਦਾ ਸੱਲ ਹੈ। ਪਰ ਜਿਸਨੇ ਅਵਤਾਰ ਸਿੰਘ ਨੂੰ ਸਾਰੀ ਸ਼ਕਤੀ ਬਖਸ਼ੀ ਉਸੇ ਸਤਿਗੁਰੂ ਜੀ ਦਾ ਵਾਰਾ ਪਹਿਰਾ ਪਰਿਵਾਰ ਉਤੇ ਹੈ। ਇਹ ਸਾਰਾ ਵਰਤਾਰਾ ਆਮ ਸਮਝ ਵਿਚ ਆਉਣ ਵਾਲਾ ਨਹੀਂ ਇਹ ਬਹੁਤ ਰਹੱਸਮਈ ਹੈ। ਆਮ ਸਮਝ ਅਤੇ ਅਕਲਾਂ ਤੋਂ ਉਪਰ ਦੀ ਗੱਲ ਹੈ।

ਅਵਤਾਰ ਸਿੰਘ ਸਾਥੋਂ ਜੁਦਾ ਹੋਇਆ ਹੈ। ਇਕ ਕਰਿਸ਼ਮੇ ਵਾਂਗ ਓਹਲੇ ਹੋਇਆ ਹੈ। ਉਹਦੇ ਜੀਵਨ ਦੀ ਲਿਸ਼ਕਾਰ ਸਦਾ ਹੀ ਸਾਡੇ ਮਨਾਂ ਤੇ ਰਹੇਗੀ। ਜਿਸ ਸੰਗੀਤ ਕਲਾ ਵਾਸਤੇ ਉਸ ਆਪਣਾ ਜੀਵਨ ਅਰਪਿਤ ਕੀਤਾ,ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਲਾਏ ਜਿਸ ਸੰਗੀਤ ਦੇ ਬਗੀਚੇ ਵਾਸਤੇ ਉਸ ਆਪਣੇ ਜੀਵਨ ਦੀ ਖਾਦ ਪਾਈ ਅੱਜ ਇਹ ਵੇਖ ਕੇ ਤਸੱਲੀ ਹੋ ਰਹੀ ਹੈ ਕਿ ਉਹ ਬਗੀਚਾ ਵਿਕਸਿਤ ਹੋ ਰਿਹਾ ਹੈ ਲਹਿਲਹਾ ਰਿਹਾ ਹੈ।

ਸਾਡੀ ਅਰਦਾਸ ਹੈ ਕਿ ਜਿਥੇ ਨਵੇਂ ਕਲਾਕਾਰ ਅਵਤਾਰ ਸਿੰਘ ਦੀਆਂ ਸੰਗੀਤ-ਪੈੜਾਂ ਦੇ ਖੁਰੇ ਤੇ ਚਲਦੇ ਰਹਿਣ ਉਥੇ ਅਵਤਾਰ ਸਿੰਘ ਦੇ ਸਮੁਚੇ ਜੀਵਨ ਦੀ ਰੋਸ਼ਨੀ ਵਿਚ ਵੀ ਸੇਧ ਪ੍ਰਾਪਤ ਕਰਨ। ਉਸ ਦੇ ਧੀਰਜ, ਤਿਆਗ ਅਤੇ ਸਮਰਪਣ ਅਤੇ ਸਾਧਨਾ ਜਿਹੇ ਮਾਨਵੀ ਅਤੇ ਸਤਿਜੁਗੀ ਗੁਣਾਂ ਨੂੰ ਵੀ ਗ੍ਰਹਿਣ ਕਰਨ।

ਮਾਰਗ ਦਰਸ਼ਨ ਵਾਸਤੇ ਅਵਤਾਰ ਸਿੰਘ ਧਰੂ ਤਾਰੇ ਨਿਆਈਂ ਅਸਥਿਤ ਹੋ ਗਿਆ ਹੈ। ਉਸਦਾ ਸਮੁੱਚਾ ਜੀਵਨ ਉਸ ਦੀ ਸੰਗੀਤ ਆਈਟਮ ਵਾਂਗ ਸਦਾ ਵਿਸਮਾਦ ਕਰਦਾ ਰਹੇਗਾ ਸਦਾ ਹੀ ਪ੍ਰੇਰਨਾ ਦੇਂਦਾ ਰਹੇਗਾ। +

# ਦੂਰਦਰਸ਼ਨ ਦੇ ਚੌਧਰੀ ਪੱਛਮੀ ਸੰਗੀਤ ਦੇ ਸ਼ੌਕੀਨ

ਦੂਰ-ਦਰਸ਼ਨ ਨੇ ਸਰੋਦਵਾਦਕ ਉਸਤਾਦ ਅਮਜਦ ਅਲੀ ਖਾਂ ਦੇ ਨਾਲ ਜੋ ਸਲੂਕ ਕੀਤਾ ਹੈ, ਉਸ ਨਾਲ ਕੁਝ ਹੋਰ ਹੋਇਆ ਹੋਵੇ ਜਾਂ ਨਾ ਹੋਇਆ ਹੋਵੇ, ਏਨਾ ਜ਼ਰੂਰ ਹੋ ਗਿਅ ਹੈ ਕਿ ਦੂਰ-ਦਰਸ਼ਨ ਵਿਚ ਵਿਆਪਕ ਪੱਧਰ ਉਤੇ ਫੈਲੀ ਅਕੁਸ਼ਲਤਾ ਤੇ ਅਰਾਜਕਤਾ ਖੁਲ੍ਹਕੇ ਸਾਹਮਣੇ ਆ ਗਈ ਹੈ, ਇਹ ਵੀ ਪਤਾ ਲਗਾ ਹੈ ਕਿ ਜਿਹਨਾਂ ਲੋਕਾਂ ਦੇ ਹੱਥ ਵਿਚ ਦੇਸ਼ ਕਲਾ ਅਤੇ ਸੰਸਕ੍ਰਿਤੀ ਨੂੰ ਬੜ੍ਹਾਵਾ ਦੇਣ ਦੀ ਜ਼ਿੰਮੇਵਾਰੀ ਹੈ, ਉਸ ਅਫਸਰਸ਼ਾਹੀ ਨੂੰ ਭਾਰਤੀਅਤਾ ਨਾਲ ਕਿੰਨਾ ਪਿਆਰ ਹੈ।

ਅਮਜਦ ਅਲੀ ਖਾਂ ਅਜ ਕਲ੍ਹ ਸਰਕਾਰੀ ਅਫਸਰਾਂ ਦੇ ਰਵਈਏ ਤੋਂ ਦੁਖੀ ਹਨ ਅਤੇ ਉਹਨਾਂ ਨੇ ਤੌਬਾ ਕਰ ਲਈ ਹੈ ਕਿ ਭਵਿਖ ਵਿਚ ਉਹ ਅਜਿਹੀ 'ਗਲਤੀ' ਕਦੇ ਨਹੀ ਕਰਨਗੇ।

ਇਕ ਖਾਸ ਮੁਲਾਕਾਤ ਵਿਚ ਉਨਾਂ ਨੇ ਕਿਹਾ। ਮੈਨੂੰ ਇਸ ਗੱਲ ਦਾ ਏਨਾ ਅਫਸੋਸ ਨਹੀਂ ਕਿ ਮੇਰੀ ਬਣਾਈ ਧੁਨ ਨਾਮਨਜ਼ੂਰ ਕਰ ਦਿਤੀ ਗਈ ਹੈ। ਜਿੰਨਾ ਦੁਖ ਦੂਰ-ਦਰਸ਼ਨ ਦੀ ਅਨੈਤਿਕਤਾ ਅਣਮਨੁਖੀ ਵਤੀਰੇ ਤੋਂ ਹੋਇਆ ਹੈ।

ਪ੍ਰਸਿਧ ਸਰੋਦਵਾਦਕ ਨੇ ਉਸ ਘਟਨਾਕ੍ਰਮ ਉਤੇ ਵਿਸਥਾਰ ਨਾਲ ਰੋਸ਼ਨੀ ਪਾਈ ਹੈ। ਜੋ ਦੋ ਹਫਤੇ ਪਹਿਲਾਂ ਅਖਬਾਰਾਂ ਵਿਚ ਛਪਿਆ ਹੈ ਇਸ ਸਾਲ ਫਰਵਰੀ ਵਿਚ ਦੂਰ-ਦਰਸ਼ਨ ਨੇ ਆਪਣੇ ਸਮਾਚਾਰ ਤੋਂ ਪਹਿਲਾਂ ਅਤੇ ਬਾਦ ਵਿਚ ਵਜਾਈ ਜਾਣ ਵਾਲੀ ਧੁਨ ਨੂੰ ਬਦਲਣਾ ਚਾਹਿਆ। ਅਮਜਦ ਅਲੀ ਖਾਂ ਨੂੰ ਪਹਿਲਾਂ ਮੂੰਹ-ਜਬਾਨੀ ਅਤੇ ਫਿਰ ਲਿਖਤੀ ਬੇਨਤੀ ਕੀਤੀ ਗਈ ਕਿ ਉਹ ਇਸ ਦੇ ਲਈ ਨਵੀਂ ਧੁਨ ਤਿਆਰ ਕਰਨ।

ਉਹਨਾਂ ਨੇ ਇਕ ਸਟੂਡੀਓ ਕਿਰਾਏ ਤੇ ਲਿਆ ਅਤੇ ੪੦-੫੦ ਸੰਗੀਤਕਾਰਾਂ ਦੀ ਸਹਾਇਤ ਨਾਲ ਕੁਝ ਦਿਨਾਂ ਵਿਚ ਦੋ ਧੁਨਾਂ ਤਿਆਰ ਅਤੇ ਅੱਧਾ ਮਿੰਟ, ਇਕ ਮਿੰਟ ਅਤੇ ਡੇਢ ਮਿੰਟ ਦੇ ਤਿੰਨ ਰੂਪ ਦੂਰਦਰਸ਼ਨ ਨੂੰ ਪੇਸ਼ ਕਰਕੇ ਸਰਕਾਰੀ ਸੱਦੇ ਉਤੇ ਰੂਸ ਵਿਚ ਭਾਰਤੀ ਉਤਸਵ ਵਿਚ ਹਿੱਸਾ ਲੈਣ ਲਈ ਮਾਸਕੋ ਚਲੇ ਗਏ। ਉਥੋਂ ਵਾਪਸ ਆਏ ਤਾਂ ਇਹ ਦੇਖ ਕੇ ਦੰਗ ਰਹਿ ਗਏ ਕਿ ਸਮਾਚਾਰਾਂ ਦੇ ਨਾਲ ਸ਼ੁੱਧ ਪੱਛਮੀ ਧੁਨ ਵਜ ਰਹੀ।



ਉਸਤਾਦ ਅਮਜਦ ਅਲੀ

ਹੈ।

ਇਹੀ ਨਹੀਂ ਦੂਰਦਰਸ਼ ਨੇ ਉਹਨਾਂ ਨੂੰ ਇਹ ਸੂਚਤ ਕਰਨ ਤਕ ਦਾ ਕਸ਼ਟ ਨਹੀਂ ਕੀਤਾ ਕਿ ਉਹਨਾਂ ਦੀ ਧੁਨ ਕਿਨ੍ਹਾਂ ਕਾਰਨਾਂ ਕਰਕੇ ਅਸਵੀਕਾਰ ਕਰ ਦਿਤੀ ਗਈ ਹੈ। ਗਨੀਮਤ ਇਹ ਕਿ ਖਾਂ ਸਾਹਿਬ ਨੇ ਧੁਨ ਤਿਆਰ ਕਰਨ ਦੇ ਅਸਲੀ ਖਰਚ ਦਾ ਜੋ ਬਿੱਲ ਭੇਜਿਆ ਸੀ। ਦੂਰਦਰਸ਼ਨ ਨੇ ਉਸ ਦਾ ਪੂਰਾ ਭੁਗਤਾਨ (੧੨ ਹਜ਼ਾਰ ਰੁਪਏ) ਸਰੋਦਵਾਦਕ ਨੂੰ ਕਰ ਦਿਤਾ।

ਖਾਂ ਸਾਹਿਬ ਨੇ ਕਿਹਾ: ਮੈਂ ਜੋ ਧੁਨ ਬਣਾਈ ਸੀ ਉਹ ਸ਼ੁੱਧ ਭਾਰਤੀ ਸੀ।

ਭਾਰਤੀ ਸੰਗੀਤ ਦਾ ਨਾਮ ਸ਼ਾਸਤਰੀ ਸੰਗੀਤ ਹੈ। ਇਸ ਧੁਨ ਵਿਚ ਭਾਰਤੀ ਵਾਦਨ ਯੰਤਰਾਂ। ਸਰੋਦ, ਸਿਤਾਰ, ਤਬਲਾ ਆਦਿ ਦਾ ਪ੍ਰਯੋਗ ਕੀਤਾ ਗਿਆ ਸੀ। ਮੇਰੀ ਕੋਸ਼ਿਸ਼ ਇਹ ਸੀ ਕਿ ਅਜੇਹੀ ਧੁਨ ਬਣਾਈ ਜਾਵੇ। ਜੋ ਸਾਡੀ ਸੰਪੂਰਨ ਸੰਸਕ੍ਰਿਤੀ ਅਤੇ ਸੰਗੀਤ ਦਾ ਸੰਗਮ ਹੋਵੇ ਅਤੇ ਜੋ ਸਮਾਚਾਰਾਂ ਦਾ ਸੁੰਦਰ ਪ੍ਰਤੀਕ ਚਿੰਨ ਬਣ ਜਾਵੇ।

ਮੈਨੂੰ ਅਖਬਾਰਾਂ ਤੋਂ ਪਤਾ ਲਗਾ ਹੈ ਕਿ ਦੂਰਦਰਸ਼ਨ ਵਾਲਿਆਂ ਦੇ ਅਨੁਸਾਰ ਮੇਰੀ ਧੁਨ ਏਨੀ 'ਨਰਮ' ਅਤੇ 'ਅਧਿਆਤਮਕ' ਹੈ ਕਿ ਗਤੀਸ਼ੀਲ ਪ੍ਰਕਿਰਤੀ ਦੇ

ਸਮਾਚਾਰਾਂ ਦੇ ਲਈ ਉਚਿਤ ਨਹੀਂ ਹੈ। ਦੂਸਰੇ ਸ਼ਬਦਾਂ ਵਿਚ ਮੇਰੀ ਧੁਨ ਏਨੀ ਚੰਗੀ ਹੈ ਕਿ ਉਹ ਵਜਾਈ ਨਹੀਂ ਜਾ ਸਕਦੀ। ਜੇਕਰ ਉਹਨਾਂ ਨੂੰ ਅਜਿਹੀ ਸਖਤ ਅਤੇ ਦਹਿਸ਼ਤਨਾਕ ਧੁਨ ਚਾਹੀਦੀ ਸੀ ਜਿਸ ਨੂੰ ਸੁਣ ਕੇ ਲੋਕ ਖਾਣਾ ਪੀਣਾ ਛੱਡ ਦੇਣ। ਤਾਂ ਮੈਨੂੰ ਦਸਿਆ ਹੁੰਦਾ ਸ਼ਾਇਦ ਮੈਂ ਪਹਿਲਾਂ ਹੀ ਇਨਕਾਰ ਕਰ ਦਿੰਦਾ। ਦੂਰ-ਦਰਸ਼ਨ ਵਾਲਿਆਂ ਨੇ ਮੈਨੂੰ ਧੁਨ ਬਨਾਉਣ ਦੀ ਜਦੋਂ ਬੇਨਤੀ ਕੀਤੀ ਸੀ। ਤਾਂ ਸਭ ਕੁਝ ਮੇਰੇ ਉਤੇ ਛੱਡ ਦਿਤਾ ਸੀ। ਉਸ ਦੇ ਬਾਅਦ ਜੇਕਰ ਮੇਰੀ ਧੁਨ ਉਹਨਾਂ ਨੂੰ ਸਮਝ ਨਹੀਂ ਆਈ ਸੀ। ਤਾਂ ਮੈਨੂੰ ਕਹਿੰਦੇ ਹੋ ਸਕਦਾ ਹੈ, ਮੈਂ ਉਸ ਵਿਚ ਥੋੜ੍ਹਾ ਬਹੁਤ ਪ੍ਰੀਵਰਤਨ ਕਰ ਦਿੰਦਾ।

ਅਮਜਦ ਅਲੀ ਖਾਂ ਨੇ ਕਿਹਾ ਨਵੀ ਧੁਨ ਦੇ ਲਈ ਕਿਸੇ ਪ੍ਰਤੀਯੋਗਤਾ ਦਾ ਆਯੋਜਨ ਤਾਂ ਕੀਤਾ ਨਹੀਂ ਸੀ ਗਿਆ ਜ਼ਾਹਿਰ ਸੀ ਕਿ ਸਾਰੀ ਜ਼ਿੰਮੇਵਾਰੀ ਮੈਨੂੰ ਸੋਂਪੀ ਗਈ ਹੈ। ਮੇਰੀ ਬਣਾਈ ਧੁਨ ਅਣਉਚਿਤ ਮੰਨ ਕੇ ਤੁਸੀਂ ਹੋਰ ਕਿਸੇ ਭਾਰਤੀ ਸੰਗੀਤਕਾਰ ਦੀ ਧੁਨ ਲੈ ਲੈਂਦੇ ਤਾਂ ਮੈਨੂੰ ਕੋਈ ਇਤਰਾਜ਼ ਨਾ ਹੁੰਦਾ। ਪ੍ਰੰਤੂ ਉਨ੍ਹਾਂ ਨੇ ਇਕ ਅਜਿਹੀ ਪੱਛਮੀ ਧੁਨ ਵਜਾਉਣੀ ਸ਼ੁਰੂ ਕਰ ਦਿਤੀ ਹੈ ਜੋ ਭਾਰਤੀਅਤਾ ਅਤੇ ਭਾਰਤੀ ਸੰਸਕ੍ਰਿਤੀ ਤੋਂ ਕੋਹਾਂ ਦੂਰ ਹੈ। ਜੋ ਇਕ ਅੰਗਰੇਜ਼ੀ ਫਿਲਮ ਦੀ ਧੁਨ ਤੇ ਬੀ. ਬੀ. ਸੀ. ਦੀ ਮਿਲੀਜੁਲੀ ਭੌਂਡੀ ਨਕਲ ਹੈ ਅਤੇ ਸੁਣ ਕੇ ਅਜੇਹਾ ਲਗਦਾ ਹੈ ਕਿ ਤੁਸੀਂ ਅਮਰੀਕੀ ਟੈਲੀਵੀਜ਼ਨ ਦੇਖ ਰਹੇ ਹੋ।

ਤੁਹਾਡੀ ਧੁਨ ਨੂੰ ਕਿਸ ਪਰਕਿਰਿਆ ਨਾਲ ਠੁਕਰਾਇਆ ਗਿਆ ? ਇਹ ਕਿਸੇ ਇਕ ਵਿਅਕਤੀ ਦਾ ਕੰਮ ਹੈ ਜਾਂ ਕਿਸੇ ਕਮੇਟੀ ਦਾ ?

ਅਮਜਦ ਅਲੀ ਖਾਂ ਨੇ ਕਿਹਾ : ਸਵਾਲ ਇਹ ਨਹੀਂ ਹੈ। ਸਵਾਲ ਇਹ ਹੈ ਕਿ ਜਿਸ ਵਿਅਕਤੀ ਜਾਂ ਵਿਅਕਤੀਆਂ ਨੇ ਅੰਗਰੇਜ਼ੀ ਧੁਨ ਨੂੰ ਚੁਣਿਆ ਹੈ। ਉਨ੍ਹਾਂ ਨੂੰ ਸੰਗੀਤ ਦੀ ਕਿੰਨੀ ਸਮਝ ਹੈ।

ਤੁਹਾਡੇ ਖਿਆਲ ਵਿਚ ਤੁਸੀਂ ਇਸ ਸਾਰੇ ਪ੍ਰਕਰਣ ਵਿਚ ਕਿਥੇ ਗਲਤੀ ਕੀਤੀ ?'

ਖਾਂ ਸਾਹਿਬ ਨੇ ਕਿਹਾ : ਹਮੇਸ਼ਾ ਦੀ ਤਰ੍ਹਾਂ ਦੇਸ਼ ਭਗਤੀ ਮੇਰੇ ਉਤੇ ਹਾਵੀ ਹੋ ਗਈ। ਮੈਂ ਫੀਸ ਦੀ ਕੋਈ ਗੱਲ ਨਹੀਂ ਕੀਤੀ। ਕੋਈ ਸ਼ਰਤ ਨਹੀਂ। ਜੇਕਰ ਦੂਰ-ਦਰਸ਼ਨ ਨਾਲ ਮੈਂ ਕੁਝ ਲਖਾਂ ਦਾ ਠੇਕਾ ਕਰ ਲੈਂਦਾ ਤਾਂ ਸ਼ਾਇਦ ਇਹ ਸਭ ਨਾ ਹੁੰਦਾ।

ਉਨ੍ਹਾਂ ਨੇ ਕਿਹਾ : ਅਫਸੋਸ ਦੀ ਗੱਲ ਇਹ ਵੀ ਹੈ, ਸੰਸਦ ਵਿਚ ਜਦੋਂ ਧੁਨ ਦੀ ਗੂੰਜ ਪਈ ਤਾਂ ਗੱਲ ਪੈਸਿਆਂ ਅਤੇ ਕੋਡੀਆਂ ਉਤੇ ਹੀ ਹੋਈ ਕਿ ਧੁਨ ਬਣਾਨ ਵਾਲੀ ਫਰਮ ਨੂੰ ਕਿੰਨੇ ਲਖ ਰੁਪਏ ਮਿਲੇ। ਕਿਸੇ ਨੇ ਧੁਨ ਦੇ ਚੰਗੇ ਹੋਣ ਜਾਂ ਬੁਰਾ ਹੋਣ ਦੀ ਗੱਲ ਨਹੀਂ ਕੀਤੀ।

ਆਪਣੇ ਨਾਲ ਹੋਏ 'ਦੁਰਵਿਵਹਾਰ' ਦੇ ਬਾਰੇ ਵਿਚ ਅਮਜਦ ਅਲੀ ਖਾਂ ਨੇ ਰਾਸ਼ਟਰਪਤੀ, ਉਪਰਾਸ਼ਟਰਪਤੀ ਅਤੇ ਪ੍ਰਧਾਨ ਮੰਤਰੀ ਨੂੰ ਜੋ ਖਤ ਲਿਖੇ ਸਨ। ਉਹਨਾਂ ਦਾ ਅੱਜ ਤਕ ਕੋਈ ਜਵਾਬ ਨਹੀਂ ਆਇਆ। ਸੂਚਨਾ ਤੇ ਪ੍ਰਸਾਰਨ ਮੰਤਰੀ ਅਜੀਤ ਪਾਂਜਾ ਨੇ ਖਾਂ ਸਾਹਿਬ ਨੂੰ ਖੁਦ ਕਿਹਾ ਕਿ ਦੂਰਦਰਸ਼ਨ ਦੀ ਨਵੀਂ ਧੁਨ ਮੈਨੂੰ ਨਾਪਸੰਦ ਹੈ। ਸ਼ੁਕਰਵਾਰ ਨੂੰ ਮੰਤਰੀ ਸਾਹਿਬ ਨੇ ਰਾਜ ਸਭਾ ਵਿਚ ਇਕ ਸਵਾਲ ਦੇ ਜਵਾਬ ਵਿਚ ਇਹ ਕਿਹਾ ਕਿ ਉਸਤਾਦ ਅਮਜਦ ਅਲੀ ਖਾਂ ਦੀ ਧੁਨ 'ਅਤਿ ਕਲਾਤਮਕ' ਹੈ। ਪਰੰਤੂ ਸਮਾਚਾਰਾਂ ਦੇ ਸੁਭਾ ਦੀ ਮੂਡ ਦੇਖਿਆ ਹੋਇਆਂ ਬਹੁਤ 'ਨਰਮ' ਹੈ।

ਪਰੰਤੂ ਖਾਂ ਸਾਹਿਬ ਨੇ ਕਿਹਾ : ਧੁਨ ਬਣਾਉਣ ਦੀ ਬੇਨਤੀ ਕਰਨ ਤੋਂ ਪਹਿਲਾਂ ਮੈਨੇ ਇਹ ਸਭ ਦਿਖਾਇਆ ਹੀ ਕਦੋਂ ਸੀ। ਇਹਨਾਂ ਲੋਕਾਂ ਨੇ ?

...ਇੰਨੇ ਵਡੇ ਕਲਾਕਾਰ ਨਾਲ ਜੋ ਬਦਸਲੂਕੀ ਜਿਹਨਾਂ ਲੋਕਾਂ ਨੇ ਕੀਤੀ ਹੈ ਉਹਨਾਂ ਦੇ ਵਿਰੁਧ ਕੀ ਕਾਰਵਾਈ ਕੀਤੀ ਜਾਵੇਗੀ ? ਅਤੇ ਇਕ ਪੁਰਾਣੀ ਧੁਨ ਦੇ ਲਈ ਤਿੰਨ ਲੱਖ ਰੁਪਏ ਕਿਉਂ ਅਤੇ ਕਿਵੇ ਦਿਤੇ ਗਏ। ਇਸ ਦੀ ਜਾਂਚ ਤਾਂ ਹੋਣੀ ਹੀ ਚਾਹੀਦੀ ਹੈ।

ਉਸਤਾਦ ਅਮਜਦ ਖਾਂ ਇਹਨਾਂ ਗੱਲਾਂ ਵਿਚ ਪੈਣਾ ਨਹੀਂ ਚਾਹੁੰਦੇ। ਕਹਿੰਦੇ ਹਨ : ਇਹ ਮੇਰਾ ਕੰਮ ਨਹੀਂ ਹੈ।

ਤਾਂ ਹੁਣ ਤੁਸੀਂ ਕੀ ਕਰੋਗੇ ?

...ਸ਼ੁਕਰ ਹੈ ਕਿ ਧੁਨਾਂ ਤਿਆਰ ਕਰਨਾ ਮੇਰਾ ਪੇਸ਼ਾ ਨਹੀਂ ਹੈ। ਮੈਂ ਹੁਣ ਆਪਣਾ ਵਕਤ ਪਹਿਲਾਂ ਨਾਲੋਂ ਜ਼ਿਆਦਾ ਰਿਆਜ਼ ਤੇ ਸੰਗੀਤ ਸਾਧਨਾਂ ਲਈ ਲਗਾਵਾਂਗਾ।

(ਨਵ-ਭਾਰਤ ਟਾਈਮਜ਼
ਚੋਂ ਧਨਵਾਦ ਸਹਿਤ)

# ਲਾਲ ਪੰਨੇ

—ਸੁਰਿੰਦਰ ਸੋਹਲ

ਇਕ ਲਾਲ ਪੰਨਾ ਹੋ ਗਿਆ,
ਹੈ ਹੋਰ ਅੱਜ ਇਤਿਹਾਸ ਦਾ ।
ਊਸ਼ਾ ਦਾ ਚਾਨਣ ਫੈਲਦਾ,
ਕਿਤਨਾ ਡਰਾਉਣਾ ਭਾਸਦਾ ।
ਗੋਲੀ ਸੀ ਖਿੜ ਖਿੜ ਹੱਸ ਪਈ,
ਤਲਵਾਰ ਕਿਕਲੀ ਪਾ ਉੱਠੀ,
ਦੋਹਾਂ ਨੇ ਖਾ ਕੇ ਦੇਖਿਆ,
ਟੁਕੜਾ ਜਦ ਕੂਲੇ ਮਾਸ ਦਾ ।
ਅੰਬਰ 'ਚੋਂ ਤਾਰਾ ਕਿਰ ਗਿਆ,
ਤੇ ਗਰਕਿਆ ਧਰਤੀ ਦੇ ਵਿਚ,
ਚਾਨਚੱਕ ਜਦ ਦੇਖ ਬੈਠਾ,
ਚਿਹਰਾ ਸੜਦੀ ਲਾਸ਼ ਦਾ ।
ਰੋੜ ਮਿੱਟੀ ਬਹੁਤ ਕੁਝ,
ਅੱਖਾਂ ਮੂੰਹਾਂ ਵਿਚ ਪੈ ਗਏ,
ਵੈਰੀ ਨੇ ਸਾਥੋਂ ਧੂਹ ਲਿਆ,
ਜਦ ਪਰਦਾ ਉਹ ਵਿਸ਼ਵਾਸ ਦਾ ।
ਇਹ 'ਸੰਖ ਦੀ ਅਵਾਜ਼ ਨਈਂ',
ਇਕ ਚੀਕ ਸੀ ਮਜ਼ਲੂਮ ਦੀ,
ਉੱਠੀ ਸੀ ਠੀਕ ਉਸ ਸਮੇਂ,
ਵੇਲਾ ਸੀ ਜਦ ਰਹਿਰਾਸ ਦਾ ।

# ਗ਼ਜ਼ਲ

—ਅੰਮ੍ਰਿਤਪਾਲ ਸਿੰਘ ਸੂਰਜ

ਬੇ-ਦਰਦ ਜਮਾਨੇ ਵਿਚ ਲੋਕੋ,
ਪਤਾ ਨਹੀਂ ਕਿਉਂ ਘਬਰਾਏ ਲੋਕ ।

ਇਸ ਨਫ਼ਰਤ ਭਰੇ ਜ਼ਮਾਨੇ 'ਚ,
ਮਰਦੇ ਨਿੱਤ ਤਿਰਹਾਏ ਲੋਕ ।

ਕਲ੍ਹ ਪਿਆਰ ਦਾ ਨਾਂ ਸੀ ਲੈਂਦੇ,
ਹੋ ਗਏ ਅੱਜ ਪਰਾਏ ਲੋਕ ।

ਇੱਜ਼ਤਾਂ ਦੇ ਰਖਵਾਲੇ ਦੇਖੋ,
ਇੱਜ਼ਤਾਂ ਲੁੱਟਣ ਆਏ ਲੋਕ ।

ਮਾਲੀਆਂ ਨੇ ਹੀ ਬਾਗ ਉਜਾੜੇ,
ਹਾਏ ਕੁਦਰਤ ! ਹਾਏ ਲੋਕ !

ਭੀੜ ਬਣੀ ਤਾਂ ਪਲ ਨਾ ਠਹਿਰੇ,
ਸਾਡੇ ਜੋ ਹਮਸਾਏ ਲੋਕ ।

ਇਸ ਤੋਂ ਵੱਧ ਕੇ ਦਸ ਕੀ ਹੋਊ ?
ਲੋਕਾਂ ਨੇ ਮਰਵਾਏ ਲੋਕ ।

ਫੁੱਲਾਂ ਵਾਂਗ ਖਿੜੇ ਸਨ ਜਿਹੜੇ,
'ਸੂਰਜ' ਅੱਜ ਮੁਰਝਾਏ ਲੋਕ ।

# ਪੰਜਾਬ

ਜੋ. ਐਲ. ਨੰਦਾ.

ਹੱਦ ਬੰਨਾ ਸਥਿਰ ਨਾ ਰਿਹਾ ਕਦੀ,
ਸਥਿਰ ਰਿਹਾ ਹੈ ਮੁੱਢੋਂ ਸ਼ਬਾਬ ਇਹਦਾ ।
ਝੰਡੇ ਝੁਲਦੇ ਸੀ ਕਿਲ੍ਹਾ ਜਮਰੋਦ ਉੱਤੇ,
ਅੱਜ ਰਿਹਾ ਨਾ ਝੰਗ-ਚਨਾਬ ਇਹਦਾ ।
ਦੱਰਾ ਖ਼ੈਬਰ ਤੋਂ ਜਮਨਾ ਦੀ ਜੂਹ ਅੰਦਰ,
ਤਰਬਾਂ ਛੇੜਦਾ ਰਿਹਾ ਰਬਾਬ ਇਹਦਾ ।
ਰਿਹਾ ਜੂਝਦਾ ਨਾਲ ਮੁਸੀਬਤਾਂ ਦੇ,
ਹਾਲੀ, ਪਾਲੀ ਤੇ ਸ਼ੇਰ ਨਵਾਬ ਇਹਦਾ ।
ਹਾਕਮ ਵੇਲੇ ਦੇ ਡੱਕਰੇ ਰਹੇ ਕਰਦੇ,
ਹੱਡੀ ਛੱਡੀ ਨਹੀਂ ਇਹਦੇ ਕਬਾਬ ਅੰਦਰ ।
ਹੁੰਦੀ ਰਹੀ ਜੇ ਇਦਵੇਂ ਨਾਲ ਇਹਦੇ,
ਪੰਜਾਬੀ ਰਹਿਗੇ ਕਿਹੜੇ ਪੰਜਾਬ ਅੰਦਰ ?

੧ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ





## ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੀਆ, ਦਿਲਕਸ਼ ਵੰਨ ਸੁਵੰਨੇ ਸੁੰਦਰ ਡੀਜ਼ਾਈਨਾਂ ਤੇ ਗਰੰਟੀ ਸ਼ੁਦਾ ਪਕੇ ਰੰਗਾਂ ਵਿਚ ਬਣੇ
ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ
ਫਰਨੀਚਰ ਲਈ ਪਧਾਰੋ ਜਾਂ ਲਿਖੋ।

## ਨਾਮਧਾਰੀ ਏਜੰਸੀਜ਼

੨/੨੦੬੯, ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ,
ਚਾਂਦਨੀ ਚੌਂਕ, ਦਿਲੀ-੧੧੦੦੦੬

**Manufacturers & Suppliers of :**

**TUKRIDAR PRINTED SHAMIANAS & KANATS**
**FOR ALL KINDS, IN ATTRACTIVE AND GUARANTEED FAST COLOURS**
**WOODEN & STEEL FURNITURE**
**& PADESTALFAN ETC.**

**Phones :** Office : 2528411
,, : 2510345
Resi. : 213054

**PLEASE CONTACT**

# Namdhari Agencies

2/2068 CHAH ANDARA, (Behind Jubilee Cinema)
CHANDNI CHOWK, DELHI-110006.

# ਜਿਨੀ ਮੈਡਾ ਲਾਲੁ ਰੀਝਾਇਆ !

—ਨਿਹਾਲ ਸਿੰਘ

ਸਤਿਗੁਰੂ ਜੀ ਦਾ ਪਿਆਰਾ, ਖਿੜਿਆ ਮਸਤਕ, ਦਿਲ ਦਾ ਸੁੰਦਰ, ਮਤ ਦਾ ਉਚਾ, ਹਰੇਕ ਨੂੰ ਮੋਹ ਲੈਣ ਵਾਲਾ, ਵਚਨ ਦਾ ਪੂਰਾ, ਬੋਲ ਦਾ ਸੂਰਾ, ਉਚਾ ਲੰਮਾ, ਭਰਵਾਂ ਸਰੀਰ ਮੋਟੇ ਨੇਤਰ, ਰੰਗ ਕਦਰੇ ਸਾਂਵਲਾ, ਚਿੱਤ ਚਿੱਟਾ ਚਾਵਲਾ, ਅਵਤਾਰ ਸਿੰਘ ਸਪੁਤਰ ਸ: ਸੂਰਤ ਸਿੰਘ ਮਾਤਾ ਮਹਿੰਦਰ ਕੌਰ ਦਾ ਜਾਇਆ, ਜਿਸਦਾ ਜਨਮ ੧੯੪੬ ਵਿਚ ਨਰੋਬੀ, ਕੀਨੀਆ ਦੀ ਧਰਤੀ ਅਫਰੀਕਾ ਵਿਚ ਹੋਇਆ। ਇਹ ਮਾਪਿਆਂ ਦਾ ਸਭ ਤੋਂ ਛੋਟਾ ਲਾਲ ਸੀ। ਇਸ ਵਾਸਤੇ ਇਸਨੂੰ ਸਭ ਤੋਂ ਵਧ ਪਿਆਰ ਮਿਲਿਆ। ਬੀਬੀ ਨਰਿੰਦਰ, ਵੱਡੀ ਭੈਣ, ਵੱਡਾ ਵੀਰ ਸੁਰਜੀਤ ਸਿੰਘ ਤੇ ਇਸ ਤੋਂ ਵੱਡੀ ਵਾਸਤੇ ਇਕ ਖਡੌਣਾ ਸੀ, ਜਿਹੜੇ ਚਾਈਂ ਚਾਈਂ ਚੁਕਦਿਆਂ ਵਾਰ ਨਾ ਆਉਂਦਾ। ਇਸਦਾ ਗੁਦਗੁਦਾ ਸਰੀਰ, ਪੁਰ ਕਸ਼ਸ਼ ਨੇਤਰ, ਸੁਤੇ ਹੀ ਹਰੇਕ ਨੂੰ ਆਪਣੇ ਵਲ ਖਿੱਚ ਲੈਂਦੇ ਸਨ। ਹੋਨਹਾਰ ਬਿਰਵਾ ਕੇ ਚਿਕਨੇ ਚਿਕਨੇ ਪਾਤ।

ਸੰਤ ਸੂਰਤ ਸਿੰਘ ਨੂੰ ਸੰਗੀਤ ਦਾ ਸ਼ੌਕ ਸੀ। ਬੀਬੀ ਨਰਿੰਦਰ ਨੂੰ ਵੀ ਰਾਗ ਨਾਲ ਲਗਾਉ ਸੀ। ਘਰ ਵਿਚ ਸੁਰਾਂ ਲਗਦੀਆਂ ਰਹਿੰਦੀਆਂ ਤੇ ਤਬਲੇ ਗੂੰਜਦੇ ਰਹਿੰਦੇ। ਇਹ ਵੀ ਹੱਥਾਂ ਪੈਰਾਂ ਨਾਲ ਤਾਲ ਕਦਦਾ ਤਬਲੇ ਦੇ ਦੁਆਲੇ ਜਾ ਹੁੰਦਾ, ਉਪਰ ਜਾ ਬਹਿੰਦਾ, ਤੇ ਤਾੜੀਆਂ ਮਾਰ ਮਾਰ ਮੁਸਕਰਾਂਦਾ। ਜਦ ਇਹ ਜ਼ਰਾ ਵੱਡਾ ਹੋਇਆ ਤਾਂ, ਬੱਚੇ ਦੀ ਰੁਚੀ ਨੂੰ ਮੁਖ ਰਖਦਿਆਂ ਸ੍ਰੀ ਰਿਪਦੁਮਣ ਸਿੰਘ, ਨਰੋਬੀ ਦੇ ਵਧੀਆ ਤਬਲਚੀ ਸਨ, ਉਨ੍ਹਾਂ ਦਾ ਸ਼ਾਗਿਰਦ ਬਣਾ ਦਿਤਾ ਤੇ ਇਹ ਲਗਾ ਸਿੱਧੇ ਪੁਠੇ ਹੱਥ ਮਾਰਨ। ਥੋੜੇ ਸਮੇਂ ਵਿਚ ਹੀ ਤਬਲੇ ਦਾ ਵਾਦਿਕ ਬਣ ਗਿਆ।

ਜਦ ਸਤਿਗੁਰੂ ਜਗਜੀਤ ਸਿੰਘ ਜੀ ਨੇ ਗੱਦੀ ਤੇ ਬਿਰਾਜਮਾਨ ਹੋ ਕੇ ਨਰੋਬੀ ਨੂੰ ਭਾਗ ਲਾਏ ਤਾਂ ਅਵਤਾਰ ਦੇ ਪੂਰਬਲੇ ਕਰਮ ਜਾਗ ਪਏ ਤੇ ਪਹੁ ਫੁਟਾਲਾ ਅਰੰਭ ਹੋ ਗਿਆ। ਸੱਚੇ ਪਾਤਸ਼ਾਹ ਦੀ ਕਿਰਪਾ ਦ੍ਰਿਸ਼ਟੀ ਰੋਮ ਰੋਮ ਨੂੰ ਪਰਫੁਲਤ ਕਰਨ ਲਗੀ। ਤੇ ਇਸਨੂੰ ਆਪਣੀ ਕਾਰ ਵਿਚ ਹੀ ਨਾਲ ਰਖਦੇ। ਇਸਨੂੰ ਆਪਣੇ ਕੋਲ ਬਿਠਾ ਪ੍ਰਸ਼ਾਦ ਛਕਾਂਦੇ। ਤੇ ਕਈ ਵਾਰੀ ਕਪੜੇ ਵੀ ਝਾੜ ਦੇਂਦੇ।

ਉਨ੍ਹੀਂ ਦਿਨੀਂ ਅਵਤਾਰ ਸਕੂਲੀ ਪੜ੍ਹਾਈ ਖਤਮ ਕਰ ਚੁੱਕਾ ਸੀ ਤੇ ਉਚੀ ਵਿਦਿਆ ਖਾਤਰ ਜਰਮਨੀ ਜਾਣ ਦਾ ਵਿਚਾਰ ਕਰ ਰਿਹਾ ਸੀ। ਪਰ ਸੱਚੇ ਪਾਤਸ਼ਾਹ ਦੇ ਪਿਆਰ ਨੇ ਇਸ ਨੂੰ ਵਸ ਕਰ ਲਿਆ ਹੋਇਆ ਸੀ, ਇਸ ਵਾਸਤੇ ਇਸਨੇ



ਜਰਮਨੀ ਜਾਣ ਦੀ ਬਜਾਏ ਭਾਰਤ ਨੂੰ ਤਿਆਰੀ ਕਰ ਲਈ। ਇਹ ਨੌਜਵਾਨ ਪਿਆਰ ਦਾ ਕੀਲਿਆ ਮਹੀਨੇ ਦੇ ਅੰਦਰ ਅੰਦਰ ਹੀ ਭਾਰਤ ਪੁਜ ਗਿਆ। ਪੰਜਾਬ ਪੁਜ ਗਰਾਊਂਡ ਇਨਜੀਅਰਿੰਗ ਪਾਸ ਕਰ ਲਿਆ ਤੇ ਫਲਾਇੰਗ ਕਲੱਬ ਪਟਿਆਲੇ ਵਿਚ ਜਾ ਭਰਤੀ ਹੋ ਗਿਆ। ਇੰਨੀ ਦਿਨੀਂ ਪਾਕਿਸਤਾਨ ਨਾਲ ਜੰਗ ਛਿੜ ਪਿਆ। ਫੌਜੀਆਂ ਦੀਆਂ ਛੁੱਟੀਆਂ ਬੰਦ ਹੋ ਗਈਆਂ। ਅਵਤਾਰ ਦੀ ਡਿਊਟੀ ਜੰਮੂ ਬਾਰਡਰ ਤੇ ਲਗੀ। ਅਵਤਾਰ ਬਾਰਡਰ ਤੇ ਪੁਜਾ ਤੇ ਸੇਵਾ ਅਰੰਭ ਹੋਈ।

ਦੁਨੀਆ ਦੁਨੀਆ ਏ ਤੇ ਸਤਿਗੁਰੂ ਸਤਿਗੁਰੂ ਏ। ਅਵਤਾਰ ਅੰਦਰ ਸਿੱਖੀ ਜਜ਼ਬਾ ਪਰਬਲ ਹੁੰਦਾ ਗਿਆ। ਸੱਚੇ ਪਾਤਸ਼ਾਹ ਨਰੋਬੀ ਜਾਣ ਦਾ ਪ੍ਰੋਗਰਾਮ ਬਣਾਇਆ ਤੇ ਸੰਤ ਸੂਰਤ ਸਿੰਘ ਨੂੰ ਅੰਮ੍ਰਿਤਸਰ ਚਿੱਠੀ ਪਾਈ ਕਿ ਅਵਤਾਰ ਨੂੰ ਲਿਖੋ ਕਿ ਉਹ ਸ਼ਬਦੇ ਹੀ ਦਿੱਲੀ ਪੁਜ ਜਾਵੇ, ਕਿਉਂਕਿ ਮੈਂ ਅਫਰੀਕਾ ਜਾ ਰਿਹਾ ਹਾਂ। ਸੂਰਤ ਸਿੰਘ ਹੁਰੀਂ ਹੈਰਾਨ ਪ੍ਰੇਸ਼ਾਨ ਕਿਉਂਕਿ ਉਹਨਾ ਨੂੰ ਅਵਤਾਰ ਸਿੰਘ ਦਾ ਕੋਈ ਥਹੁ ਪਤਾ ਨਹੀਂ ਸੀ ਕਿਉਂ ਕਿ ਫੌਜੀ ਨਿਯਮਾਂ ਅਨੁਸਾਰ, ਫੌਜੀਆਂ ਦੇ ਪਤੇ ਸਵਾਏ ਮਹਿਕਮੇ ਦੇ ਕਿਸੇ ਨੂੰ ਕੁਝ ਪਤਾ ਨਹੀਂ ਹੁੰਦਾ। ਹੋਰ ਕਿਸੇ ਨੂੰ ਦੱਸਣ ਦਾ ਵੀ ਹੁਕਮ ਨਹੀਂ। ਸ: ਸੂਰਤ ਸਿੰਘ ਸਤਿਗੁਰਾਂ ਦਾ ਹੁਕਮ ਕਿਵੇਂ ਸੁਨਾਵੇ, ਪਰ ਜਿਹਨਾਂ ਅੰਦਰ ਪਿਆਰ ਹੁੰਦਾ ਹੈ, ਉਥੇ ਅੰਦਰਲੀਆਂ ਤਾਰਾਂ ਆਪੇ ਖੜਕ ਜਾਂਦੀਆਂ ਹਨ। ਜਿਨ੍ਹਾਂ ਨੂੰ ਲਗੇ ਪ੍ਰੇਮ ਤਮਾਚੇ, ਘਰ ਦੇ ਕੰਮੋਂ ਗਈਆਂ। ਅਵਤਾਰ ਸਿੰਘ ਬਿਨਾਂ ਕਿਸੇ ਨੂੰ ਦਸੇ, ਛੁੱਟੀ ਲਏ ਦਿੱਲੀ ਚਲਾ ਗਿਆ ਤੇ ਸੱਚੇ ਪਾਤਸ਼ਾਹ ਨਾਲ ਨਰੋਬੀ ਪੁਜ ਗਿਆ ਤੇ ਖੂਬ ਅਨੰਦ ਮਾਣਿਆ। ਸੱਚੇ ਪਾਤਸ਼ਾਹ ਸੱਚ ਧਰਮ ਦਾ ਉਪਦੇਸ਼ ਦ੍ਰਿੜਾਇਆ ਤੇ ਭਾਰਤ ਨੂੰ ਮੁੜ ਆਏ ਤੇ ਅਵਤਾਰ ਨੂੰ ਪੱਕੀ ਕਰ ਆਏ ਕਿ ਤੂੰ ਦੋ ਮਹੀਨੇ ਰਹਿ ਕੇ ਮੁੜੀਂ।



ਖਬਿਓਂ : ਅਵਤਾਰ ਸਿੰਘ, ਸੁਖਵਿੰਦਰ ਸਿੰਘ ਪਿੰਕੀ ਤਬਲੇ ਤੇ, ਸੰਤ ਖਜ਼ਾਨ ਸਿੰਘ, ਹਰਬੰਸ ਸਿੰਘ ਰਾਗੀ, ਧੁਰ ਸੱਜੇ ਤਬਲਾ ਉਸਤਾਦ ਸਵਰਗੀ ਭਾਈ ਨਿਹਾਲ ਸਿੰਘ ਇਕ ਦੀਵਾਨ ਸਮੇਂ ।

ਅਵਤਾਰ ਸਿੰਘ ਦੋ ਢਾਈ ਮਹੀਨੇ ਪਿਛੋਂ ਮੁੜਿਆ ਤੇ ਨੌਕਰੀ ਯਾਦ ਆਈ, ਜੰਮੂ ਗਿਆ ਤੇ ਹਾਜ਼ਰੀ ਭਰੀ । ਪਰ ਇਸ ਨੂੰ ਕਿਸੇ ਪੁਛਿਆ ਤਕ ਨਹੀਂ ਕਿ ਅਵਤਾਰ ਤੂੰ ਕਿਥੇ ਰਿਹਾ ਹੈਂ ? ਤੂੰ ਕਿਉਂ ਗ਼ੈਰਹਾਜ਼ਰ ਹੈਂ ? ਪਰ ਅਵਤਾਰ ਨੂੰ ਪੁਛਦਾ ਵੀ ਕੌਣ ਜਦ ਰਜਿਸਟਰ ਵਿਚ ਹਾਜ਼ਰੀ ਪੂਰੀ ਪੂਰੀ ਸੀ ਤੇ ਚੰਗੇ ਕੰਮ ਬਦਲੇ ਪਰਮੋਸ਼ਨ ਵੀ ਮਿਲ ਚੁਕੀ ਸੀ । ਪਾਠਕ ਹੈਰਾਨ ਹੋਣਗੇ ਕਿ ਜੰਗ ਹੋ ਰਹੀ ਹੋਵੇ, ਮੈਦਾਨ ਵਿਚ ਕੁਰਲਾਹਟ ਮਚੀ ਹੋਵੇ ਤੇ ਸੇਵਾਦਾਰ ਬਦੇਸ਼ਾਂ ਵਿਚ ਸੈਰ ਸਪਾਟੇ ਕਰ ਰਿਹਾ ਹੋਵੇ । ਅਤੇ ਬਜਾਏ ਕਿਸੇ ਪ੍ਰਕਾਰ ਦੀ ਜਵਾਬ ਤਲਬੀ ਦੇ ਤਰੱਕੀ ਹੋ ਜਾਵੇ । ਨਾ ਮੁਮਕਿਨ, ਬਿਲਕੁਲ ਨਾਮੁਮਕਿਨ । ਮੈਂ ਅਜੇਹੇ ਪਾਠਕਾਂ ਦੀ ਸੇਵਾ ਵਿਚ ਬਿਨਾਂ ਝਿਜਕ ਕਹਿ ਦਿਆਂਗਾ ਕਿ ਇਹ ਅੱਜ ਨਵਾਂ ਨਹੀਂ ਹੋਇਆ ਅਗੇ ਵੀ ਹੁੰਦਾ ਆਇਆ ਹੈ । ਸੈਨ ਨਾਈ ਰਾਜੇ ਦੀਆਂ ਮੁਠੀਆਂ ਭਰਿਆ ਕਰਦਾ ਸੀ । ਘਰ ਸਾਧੂ ਆ ਗਏ । ਇਹ ਮਹਾਂਪੁਰਸ਼ਾਂ ਦੀ ਸੇਵਾ ਤੇ ਰਿਹਾ ਤੇ ਭਗਵਾਨ ਆਪ ਸੈਨ ਦਾ ਰੂਪ ਧਾਰ, ਰਾਜੇ ਦੀ ਸੇਵਾ ਨਿਭਾਈ । ਦੂਰ ਦੀ ਗੱਲ ਛਡੋ । ਸਿੱਖ ਰਾਜ ਸਮੇਂ ਸਤਿਗੁਰੂ ਰਾਮ ਸਿੰਘ ਜੀ ਦੇ ਨਾਲ ਸੂਬੇਦਾਰ ਕਾਹਨ ਸਿੰਘ, ਬਾਹਰ ਮੁਲਤਾਨ ਤਕ ਪੁਜ ਗਿਆ ਜਦ ਹਾਜ਼ਰੀ ਦਾ ਸਮਾਂ ਯਾਦ ਆਇਆ ਤਾਂ ਬੜਾ ਪਰੇਸ਼ਾਨ ਪਰ ਹੁਕਮ ਮੰਨ ਅੱਖਾਂ ਬੰਦ ਕੀਤੀਆਂ, ਅੱਖਾਂ ਖੁਲ੍ਹੀਆਂ ਤਾਂ ਫੌਜ ਵਿਚ ਖੜਾ ਸੀ ਤੇ ਹਾਜ਼ਰੀ ਵੀ ਹੋ ਚੁਕੀ ਸੀ । ਅਵਤਾਰ ਦੀ ਗੈਰਹਾਜ਼ਰੀ ਦੇ ਸਮੇਂ ਹਾਜ਼ਰੀ ਦਾ ਰਾਜ਼ ਵੀ ਸਤਿਗੁਰੂ ਜਗਜੀਤ ਸਿੰਘ ਜੀ ਜਾਣ ਸਕਦੇ ਹਨ, ਹੋਰ ਕੋਈ ਨਹੀਂ ਸਮਝ ਸਕਦਾ । ਅਵਤਾਰ ਵੀ ਸਾਰੇ ਨਾਟਕ ਨੂੰ ਸਮਝ ਗਿਆ । ਹੁਣ ਜਦ ਸੱਚੇ ਪਾਤਸ਼ਾਹ ਨੇ ਅਵਤਾਰ ਨੂੰ ਕਿਹਾ—ਅਵਤਾਰ ਨਖਿਧ ਚਾਕਰੀ ਛੱਡ ਦੇ ਆਪਾਂ ਆਪਣੇ ਨੌਕਰ ਰਖਾਂਗੇ, ਸਾਨੂੰ ਨਵੀ ਨੌਕਰੀ ਦੀ ਲੋੜ ਨਹੀਂ ਤਾਂ ਬਿਨਾਂ ਕੁਝ ਕਹੇ ਸੁਣੇ ਤਿਆਗ ਪੱਤਰ ਦੇ ਦਿੱਤਾ ਤੇ ਘਰ ਆ ਫੈਕਟਰੀ ਚਾਲੂ ਕਰ ਦਿੱਤੀ, ਪਰ ਇਥੇ ਵੀ ਉਤਨਾ ਸਮਾਂ ਕੰਮ ਕਰਨਾ ਜਿਸ ਨਾਲ ਗੁਜ਼ਾਰਾ ਚਲੇ, ਹੁਕਮ ਮਿਲਣ ਤੇ ਧੈਂਦੜ, ਧੈਂਦੜ ਧੈਂ ਤੇ ਖੁਸ਼ੀਆਂ ਦੇ ਅੰਬਾਰ । ਜੇ ਅਵਤਾਰ ਬਚਨ ਪਾਲਦਾ ਸੀ ਤਾਂ ਸੱਚੇ ਪਾਤਸ਼ਾਹ ਵੀ ਅਵਤਾਰ ਨੂੰ ਸਦਾ ਚੜ੍ਹਦੀਆਂ ਕਲਾ ਵਿਚ ਰਖਿਆ ।

ਹੁਣ ਅਵਤਾਰ ਤੇ ਸਤਿਗੁਰਾਂ ਵਿਚਲੇ ਸੰਤ ਰਾਮ ਤੇ ਰਾਮ ਸੰਤ ਵਾਲਾ ਨਾਤਾ ਜੁੜ ਗਿਆ । ਭਰਮ ਭੇਦ ਮੁਕ ਗਏ । ਇਥੇ ਇਕ ਘਟਨਾ ਵਰਨਣ ਕਰ ਦਿਤੀ ਜਾਵੇ ਤਾਂ ਅਯੋਗ ਨਹੀਂ । ੧੯੬੭ ਵਿਚ ਅਸੂ ਦੇ ਜਪ ਪ੍ਰਯੋਗ ਦਾ ਅੰਤਮ ਦਿਨ ਸੀ । ਅਨੰਦ ਕਾਰਜਾਂ ਵਾਸਤੇ ਹਵਨ ਦੀ ਸੁਗੰਧੀ ਦੇਵਪੁਰੀ ਨੂੰ ਸੁਗੰਧਿਤ ਕਰ ਰਹੀ ਸੀ । ਉਧਰ ਸਟੇਜ ਤੇ ਅਵਤਾਰ ਜੋੜੀ ਦੇ ਜੌਹਰ ਵਿਖਾ ਰਿਹਾਂ ਸੀ ਕਿ ਏਕਾ ਏਕੀ ਹੁਕਮ ਹੋਇਆ, ਅਵਤਾਰ ਜੋੜੀ ਬੰਦ ਕਰੋ ਤੇ ਜੋੜੀ ਜੁੜਨ ਲਈ ਤਿਆਰ ਹੋ ਜਾਓ । ਮੰਚ ਤੇ ਬੈਠੇ ਇਹ ਬਚਨ ਸੁਣ ਪ੍ਰਸੰਨ ਵੀ ਹੋਏ ਤੇ ਹੈਰਾਨ ਵੀ । ਤੇ ਵਾਧਾ ਇਹ ਕਿ ਅਵਤਾਰ ਨੇ ਵੀ ਕੋਈ ਉਜ਼ਰ ਮਾਜਰਾ ਨਹੀਂ ਕੀਤਾ ਕਿ ਮੇਰਾ ਅਨੰਦ ਕਾਰਜ ਕਿਸ ਲੜਕੀ ਨਾਲ ਹੋਣਾ ਏ । ਉਹ ਕਿਥੋਂ ਦੀ ਏ ? ਉਹ ਕੈਸੀ ਹੈ ? ਇਸ ਦੇ ਨਾਲ ਹੀ ਅਵਤਾਰ ਦੇ ਮਾਪਿਆਂ ਨੂੰ ਵੀ ਕੋਈ ਇਲਮ ਨਹੀਂ ਸੀ ਕਿ ਅੱਜ ਅਵਤਾਰ ਦਾ ਅਨੰਦ ਹੋ ਰਿਹਾ ਹੈ । ਨਹੀਂ ਤਾਂ ਅੱਜ ਦੇ ਮੁੰਡੇ ਕੁੜੀਆਂ ਸੌ ਸੌ ਨਖਰੇ ਕਰਦੇ ਹਨ; ਕੁੜੀ ਵਾਲਿਆਂ ਘਰ ਜ਼ਿਆਫਤਾਂ ਉਡਾਂਦੇ ਹਨ । ਕੁੜੀ ਦੇ ਕੱਦ ਬੁਤ, ਰੂਪ ਰੰਗ, ਪੜ੍ਹਾਈ ਲਿਖਾਈ ਤੇ ਨਾਪ ਤੋਲ ਦੇ ਵੇਰਵੇ ਲੈਂਦੇ ਹਨ, ਪਰ ਅਵਤਾਰ ਦੇ ਮੂੰਹੋਂ ਇਕ ਸ਼ਬਦ ਨਹੀਂ ਨਿਕਲਿਆ ਸਗੋਂ ਮਥਾ ਟੇਕ ਅਨੰਦ ਕਾਰਜ ਵਾਲੇ ਮੁੰਡਿਆਂ ਦਾ ਮੋਢੀ ਜਾ ਬਣਿਆ ਤੇ ਦੂਜੇ ਬੰਨਿਓਂ ਮਾਤਾ ਚੰਦ ਕੌਰ ਸ੍ਰੀ ਭੈਣੀ ਸਾਹਿਬ ਵਾਲੇ ਸੰਤ ਅਰਜਨ ਸਿੰਘ



ਅਵਤਾਰ ਸਿੰਘ ਨੂੰ ਸਤਿਗੁਰਾਂ ਨੇ ਪਰਿਵਾਰਕ ਸੰਗੀਤਕ ਵਾਤਾਵਰਣ ਬਖਸ਼ਿਆ ਸੀ। (ਉਪਰ) ਨੈਰੋਬੀ ਵਿਖੇ ਆਪਣੇ ਘਰ ਵਿਚ ਤਬਲਾ ਵਜਾਉਂਦੇ ਅਵਤਾਰ ਸਿੰਘ. ਹਾਰਮੋਨੀਅਮ ਤੇ ਵਡੇ ਭਰਾ ਸੁਰਜੀਤ ਸਿੰਘ ਅਤੇ ਤਾਨਪੂਰੇ ਤੇ ਵਡੀ ਭੈਣ ਬੀਬੀ ਨਰਿੰਦਰ ਕੌਰ। (ਥੱਲੇ) ਨਾਮਧਾਰੀ ਇਸਤਰੀ ਵਿਦਿਅਕ ਜਥੇ ਦੇ ਸਮਾਗਮ ਵਿਚ ਅਵਤਾਰ ਸਿੰਘ, ਸਪੁਤਨੀ ਬੀਬੀ ਹਰਦੀਪ ਕੌਰ (ਤਾਨਪੂਰੇ) ਨੂੰ ਗਾਇਣ ਸਮੇਂ ਸਹਿਯੋਗ ਦੇਂਦੇ ਹੋਏ।

# ਮਹਾਨ ਕਲਾਕਾਰਾਂ ਦੀ ਸੰਗਤ



ਉਪਰੋਕਤ ਤਸਵੀਰ ਭਾਰਤੀ ਸੰਗੀਤ ਦੇ ਇਤਿਹਾਸ ਦੀ ਇਕ ਅਹਿਮ ਤਸਵੀਰ ਹੈ। ਅਮਰੀਕਾ ਵਿਚ ਹੋਏ ਇਕ ਅਤਿ ਵਿਸ਼ੇਸ਼ ਪ੍ਰੋਗਰਾਮ ਵਿਚ ਭਾਰਤੀ ਸੰਗੀਤ ਦੀਆਂ ਦੋ ਨਾਮਵਰ ਹਸਤੀਆਂ, ਸਿਤਾਰਵਾਦਕ ਉਸਤਾਦ ਵਲਾਇਤ ਹੁਸੈਨ ਖਾਂ ਅਤੇ ਸਰੋਦ ਵਾਦਕ ਸ੍ਰੀ ਅਲੀ ਅਕਬਰ ਖਾਂ ਇਕੋ ਮੰਚ ਤੋਂ ਯੁਗਲਬੰਦੀ ਪੇਸ਼ ਕਰਦੇ ਹੋਏ। ਤਬਲੇ ਤੇ ਸੰਗਤ ਵਾਸਤੇ ਇਕ ਪਾਸੇ ਸੰਸਾਰ ਪ੍ਰਸਿਧ ਕਲਾਕਾਰ ਉਸਤਾਦ ਜ਼ਾਕਰ ਹੁਸੈਨ ਹਨ ਅਤੇ ਦੂਜੇ ਪਾਸੇ ਸ: ਅਵਤਾਰ ਸਿੰਘ।



ਮੌਜੂਦਾ ਨੌਜਵਾਨ ਪੀੜ੍ਹੀ ਦੇ ਅਨੇਕਾਂ ਕਲਾਕਾਰ ਆਪਣੀ ਬਾਲ ਵਰੇਸ ਤੋਂ ਅਵਤਾਰ ਸਿੰਘ ਦੇ ਹੱਥਾਂ ਵਿਚ ਵਿਕਸਤ ਹੋਏ। ਅਜ ਦਾ ਚਰਚਿਤ ਕਲਾਕਾਰ ਬਲਜੀਤ ਸਿੰਘ ਉਹਨਾਂ ਚੋਂ ਇਕ ਹੈ। ੧੯੮੦ ਦੇ ਔਰੰਗਾਬਾਦ ਸੰਗੀਤ ਸੰਮੇਲਨ ਸਮੇਂ ਦਾ ਇਕ ਦ੍ਰਿਸ਼ ਉਪਰੋਕਤ ਤਸਵੀਰ ਵਿਚ ਹੈ।



ਸਿਤਾਰਵਾਦਕ ਚਰਨ ਸਿੰਘ ਜੰਮੂ ਨਾਲ ਅਵਤਾਰ ਸਿੰਘ



ਖਬਿਓਂ ਸ: ਅਵਤਾਰ ਸਿੰਘ, ਜਗਦੀਸ਼ ਸਿੰਘ, ਸ: ਮਹਿੰਦਰ ਸਿੰਘ, ਸ: ਭਗਤ ਸਿੰਘ ਸਾਂਗੜਾ ਆਕਾਸ਼ਬਾਣੀ ਜਲੰਧਰ, ਹਰਭਜਨ ਸਿੰਘ, ਠਾਕਰ ਦਲੀਪ ਸਿੰਘ ਜੀ, ਸੁਖਦੇਵ ਸਿੰਘ, ਮੋਹਨ ਸਿੰਘ—ਇਕ ਸਮਾਗਮ ਸਮੇਂ ।

ਦੀ ਪੋਤਰੀ ਹਰਦੀਪ ਨੂੰ ਉਂਗਲੀ ਲਾਈ ਆਏ । ਉਸ ਬੀਬੀ ਨੇ ਅਵਤਾਰ ਦੇ ਗਲ ਮਾਲਾ ਪਾਈ ਤੇ ਮਥਾ ਟੇਕ ਖੱਬੇ ਪਾਸੇ ਬਹਿ ਗਈ । ਜਦ ਸ: ਸੂਰਤ ਸਿੰਘ ਤੇ ਮਹਿੰਦਰ ਕੌਰ ਤੇ ਹੋਰ ਸਾਕ ਸਨਬੰਧੀਆਂ ਇਹ ਦ੍ਰਿਸ਼ ਤਕਿਆ ਤਾਂ ਉਨ੍ਹਾਂ ਵੀ ਉਂਗਲਾਂ ਮੂੰਹ ਵਿਚ ਪਾ ਲਈਆਂ ਤੇ ਹੈਰਾਨੀ ਨਾਲ ਬੁੱਤ ਬਣ ਗਏ । ਕੋਈ ਅੱਧੇ ਘੰਟੇ ਉਪ੍ਰੰਤ ਬੀਬੀ ਹਰਦੀਪ ਤੇ ਅਵਤਾਰ ਸਿੰਘ ਨੂੰ ਬੁਲ੍ਹੀਆਂ ਵਿਚ ਮੁਸਕ੍ਰਾਂਦਿਆਂ ਮਾਤਾ ਪਿਤਾ ਨੂੰ ਆ ਮੱਥਾ ਟੇਕਿਆ ਤੇ ਸੱਜਣਾਂ ਮਿੱਤਰਾਂ ਅਵਤਾਰ ਨੂੰ ਜੱਫੀ ਵਿਚ ਲੈ ਘੁਟਿਆ । ਗ੍ਰਿਹਿਸਤ ਦੀ ਗੱਡੀ ਰਿੜਨ ਲਗੀ ਤੇ ਸਮਾਂ ਪਾਕੇ ਦੋ ਲੜਕੀਆਂ ਤੇ ਇਕ ਲੜਕਾ ਇਹਨਾਂ ਦੇ ਨਕਸ਼ੇ ਕਦਮਾਂ ਤੇ ਚਲਦਿਆਂ ਆਪਣੇ ਪ੍ਰਵਾਰ ਦੀ ਸੁਗੰਧੀ ਨੂੰ ਵਧਾਣ ਲਗੇ ।

ਇਸ ਵੀਹਵੀਂ ਸਦੀ ਵਿਚ ਅਜੇਹੇ ਗੁਣੀ,ਨਿਮਰ, ਵੱਡੇ ਛੋਟੇ ਦਾ ਥਾਂ ਪਰ ਥਾਂ ਆਦਰ ਸਤਿਕਾਰ ਕਰਨ ਵਾਲੇ ਦਾ ਸੁਪਨੇ ਵਿਚ ਵੀ ਖਿਆਲ ਨਹੀਂ ਸੀ ਆਇਆ । ਅਵਤਾਰ ਦੇ ਮਨ ਅੰਦਰ ਕਦੇ ਵੀ ਅਜੇਹੀ ਭਿਣਖ ਨਹੀਂ ਸੀ ਪਈ ਕਿ ਮੈਂ ਇਕ ਮਹਾਨ ਬਿਰਦ ਪਾਲਕ ਦੀ ਕਿਰਪਾ ਦਾ ਪਾਤਰ ਹੋਣ ਦੇ ਨਾਤੇ, ਮੈਨੂੰ ਕਿਸੇ ਹੋਰ ਦੀ ਚਾਹ ਨਹੀਂ । ਇਹ ਸਦਾ ਆਪਣਾ ਵਿਗਾੜ ਪਰਾਇਆਂ ਸਾਂਭਣ ਵਾਲਾ ਸੀ । ਬੀਬੀ ਨਰਿੰਦਰ ਬੀਬਾ ਜੀ ਦੀ ਸੇਵਾ ਵਿਚ ਸਨ, ਉਨ੍ਹਾਂ ਦੀ ਹਰ ਪ੍ਰਕਾਰ ਦੀ ਸਹਾਇਤਾ ਤੇ ਉਨ੍ਹਾਂ ਨੂੰ ਉਤਸ਼ਾਹ ਦੇਣਾ, ਸੰਤ ਜਸਵੰਤ ਸਿੰਘ ਦਾ ਹਰ ਪ੍ਰਕਾਰ ਦਾ ਸਨਮਾਨ ਕਰਨਾ ਤੇ ਨਜ਼ਰ ਨੀਵੀਂ ਰਖਣੀ । ਕਿਸੇ ਨਾਲ ਉੱਚਾ ਨਹੀਂ ਬੋਲਣਾ, ਵਡਿਆਂ ਦੇ ਸਾਹਮਣੇ ਅੱਖਾਂ ਉਤਾਂਹ ਨਹੀਂ ਕਰਨੀਆਂ, ਛੋਟਿਆਂ ਨੂੰ ਪਿਆਰ ਵੰਡਣਾ ਇਨ੍ਹਾਂ ਦਾ ਸੁਭਾਉ ਸੀ ।

ਭੁਲਣ ਅੰਦਰਿ ਸਭ ਕੋ ।

ਇਕ ਸਮੇਂ ਸਚੇ ਪਾਤਸ਼ਾਹ ਜੀ ਅਵਤਾਰ ਤੇ ਨਾਰਾਜ਼ ਹੋ ਗਏ ਕਿਉਂਕਿ ਇਹ ਆਪਣੇ ਸਹੁਰੇ ਘਰ, ਜਿਨ੍ਹਾਂ ਤੇ ਸਚੇ ਪਾਤਸ਼ਾਹ ਕਿਸੇ ਅਵਗਿਆ ਕਾਰਨ ਪ੍ਰਸੰਨ ਨਹੀਂ ਸਨ, ਉਨਾਂ ਘਰ ਚਲਾ ਗਿਆ ਸੀ ਤੇ ਮਹਿਮਾਨੀਆਂ ਛਕਦਾ ਰਿਹਾ । ਜਦ ਸੱਚੇ ਪਾਤਸ਼ਾਹ ਨੂੰ ਪਤਾ ਲਗਾ ਤਾਂ ਉਹ ਅਵਤਾਰ ਤੇ ਵੀ ਨਾਰਾਜ਼ ਹੋ ਗਏ ਅਤੇ ਕਰੜੇ ਵਖਾਈ ਦੇਣ ਲਗੇ । ਅਵਤਾਰ ਅੰਮ੍ਰਿਤਸਰ ਗਿਆ ਤਾਂ ਇਸਨੂੰ ਸੱਚੇ ਪਾਤਸ਼ਾਹ ਦੀ ਨਾਰਾਜ਼ਗੀ ਦਾ ਪਤਾ ਲਗਾ ਤਾਂ ਇਸਨੂੰ ਵੀ ਚਿੰਤਾ ਚੰਬੜ ਗਈ ਤੇ ਇਸਨੇ ਮਨ ਬਣਾ ਲਿਆ ਕਿ ਜਿੰਨੀ ਛੇਤੀ ਹੋ ਸਕੇ ਸਚੇ ਪਾਤਸ਼ਾਹ ਦੀ ਬਖਸ਼ਿਸ਼ ਪ੍ਰਾਪਤ ਕਰੇ । ਅਵਤਾਰ ਸਿੰਘ ਸ੍ਰੀ ਭੈਣੀ ਸਾਹਿਬ ਨੂੰ ਰਵਾਨਾ ਹੋ ਪਿਆ । ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਰੀਕਾਰਡ ਕੀਤੇ ਪਵਿਤਰ ਉਪਦੇਸ਼ ਵਿਚ ਆਉਂਦਾ ਹੈ ਕਿ ਜੇ ਸਿੱਖ ਭੁਲ ਬਖਸ਼ਾਨ ਦਾ ਮਨ ਬਣਾ ਕੇ ਘਰੋਂ ਟੁਰੇ ਤਾਂ ਉਹ ਉਸੇ ਵੇਲੇ ਬਖਸ਼ਿਆ ਜਾਂਦਾ ਹੈ । ਇਹ ਇਥੇ ਠੀਕ ਸਿੱਧ ਹੋਇਆ । ਉਸ ਦਿਨ ਸੱਚੇ ਪਾਤਸ਼ਾਹ ਜੀ ਦੇਹ ਕਰਕੇ ਕੁਝ ਢਿਲੇ ਸਨ ਤੇ ਫਰਸ਼ ਤੇ ਹੀ ਰਜਾਈ ਲਈ ਆਰਾਮ ਕਰ ਰਹੇ ਸਨ । ਮਾਤਾ ਜੀ ਤੇ ਸੇਵਕ ਜਨ ਲਾਗੇ ਬੈਠੇ ਸਨ ਕਿ ਦਰਵਾਜ਼ਾ

ਖਟਕਿਆ । ਦਿਲ ਰਾ ਬਦਿਲ ਰਾਹ ਅਸਤ । ਦਰਵਾਜ਼ੇ ਤੇ ਖਟਖਟ ਸੁਣਦਿਆਂ ਸੱਚੇ ਪਾਤਸ਼ਾਹ ਬਚਨ ਕੀਤਾ ਔਹ ਅਵਤਾਰ ਆ ਗਿਆ । ਪਰ ਨਰਿੰਦਰ ਸੋਚਣ ਲਗੀ ਕਿ ਅਵਤਾਰ ਐਸ ਵੇਲੇ ਕਿਥੋਂ ਆਉਣਾ ਏ । ਜਦ ਬੀਬੀ ਨਰਿੰਦਰ ਉਠ ਕੇ ਦਰਵਾਜ਼ਾ ਖੋਲਿਆ ਤਾਂ ਅਵਤਾਰ ਨੂੰ ਵੇਖ ਹੈਰਾਨ ਹੋ ਗਈ ਤੇ ਮੂੰਹੋਂ ਆਖਿਆ, "ਵੀਰਾ, ਟਜਾਈ ਬਨ੍ਹ ਲੈ, ਪੈਂਦਿਆ ਵਾਰੀ ਨਹੀਂ ਆਉਣੀ ।" ਇਥੇ ਨਰਿੰਦਰ ਵਿਚਾਰੀ ਕੀ ਕਰੇ, ਅਕਾਲ ਪੁਰਖ ਨੂੰ ਜਾਨਣਾ ਕੋਈ ਸੌਖਾ ਹੁੰਦਾ ਹੈ । ਅਵਤਾਰ ਅਗਾਂਹ ਵਧਿਆ ਤੇ ਚਰਨਾਂ ਤੇ ਸੀਸ ਰਖਿਆ । ਵਾਹ ਪਾਤਸ਼ਾਹ ! ਤੇਰਾ ਭੇਦ ਬ੍ਰਹਮਾ ਵੀ ਨਹੀਂ ਪਾ ਸਕਿਆ । ਜਦ ਅਵਤਾਰ ਮੱਥਾ ਟੇਕਿਆਂ ਤਾਂ ਸੱਚੇ ਪਾਤਸ਼ਾਹ ਬੁਕਲ ਖੋਲ੍ਹ ਅਵਤਾਰ ਨੂੰ ਰਜ਼ਾਈ ਵਿਚ ਵਲੇਟ ਲਿਆ । ਪਾਸ ਬੈਠਿਆਂ ਦੀਆਂ ਅੱਖਾਂ ਪ੍ਰੇਮ ਹੰਝੂਆਂ ਨਾਲ ਤਰ ਹੋ ਗਈਆਂ ।

ਆਹ ਅਵਤਾਰ ! ਤੂੰ ਸੰਗੀਤ ਵਿਚ ਜੰਮਿਓਂ, ਸੰਗੀਤ ਵਿਚ ਪਲਿਓਂ, ਤੇ ਸੰਗੀਤ ਵਾਸਤੇ ਜੀਵਨ ਲਾਇਆ । ਤੂੰ ਭਾਵੇਂ ਫਲਾਇੰਗ ਕਲੱਬ ਵਿਚ ਰਹਿਓਂ ਤੇ ਭਾਵੇਂ ਵਰਕਸ਼ਾਪ 'ਚ ਤੇਰਾ ਅਸਲ ਕਿੱਤਾ ਤਬਲਾ ਈ ਸੀ । ਤੂੰ ਤੁਰਦਿਆਂ ਫਿਰਦਿਆਂ, ਜਾਗਦਿਆਂ, ਸੁੱਤਿਆਂ ਸੰਗੀਤ ਵਿਚ ਈ ਗੁਆਚਾ ਰਹਿਓ । ਤੈਨੂੰ ਮਾਣ ਦਾ ਜੰਗਾਲ ਨਾ ਲਗਾ । ਤੈਨੂੰ ਸਤਿਗੁਰੂ ਜਗਜੀਤ ਸਿੰਘ ਨੇ ਵਾਦਨ ਦੀ ਬਾਰੀਕ ਤੋਂ ਬਾਰੀਕ ਕਲਾ ਸਮਝਾਈ ਤੇ ਲਗਾਂ ਮਾਤਰਾ ਤੀਕ ਪ੍ਰਬੀਨ ਕੀਤਾ । ਤੂੰ ਵਡੇ ਤੋਂ ਵਡੇ ਕਲਾਕਾਰ ਤੇ ਨਿਕੇ ਤੋਂ ਨਿਕੇ ਕਲਾਕਾਰ ਨਾਲ ਪਰਫਾਰਮੈਂਸ ਕਰਦਿਆਂ ਹੰਗਤਾਂ ਜਾਂ ਹੀਣਤਾ ਨਹੀਂ ਆਈ । ਤੂੰ ਦੇਸ ਵਿਚ ਨਾਮਣਾ ਖਟਿਆ ਤੇ ਪ੍ਰਦੇਸ ਵਿਚ ਜਸ ਮਾਣਿਆ ਤੇ ਉਹਨਾਂ ਕਲਾਕਾਰਾਂ ਵੀ ਤੈਨੂੰ ਆਪਣੇ ਸਰੀਰ ਦਾ ਅੰਗ ਜਾਣਿਆ ਤੇ ਵਿਤਕਰੇ ਦੀ ਲਕੀਰ ਤੈਨੂੰ ਵੱਖ ਨਹੀਂ ਕੀਤਾ । ਤੂੰ ਗੋਰਿਆਂ ਵਿਚ ਵਜਿਓਂ, ਤੂੰ ਕਾਲਿਆਂ ਵਿਚ ਵਿਚਰਓਂ ਤੂੰ ਸਭ ਤੇ ਜਾਦੂ ਧੂੜਿਆ ।

ਸਤਿਗੁਰ ਦੀ ਰਜ਼ਾ ਚਾਰ ਪੰਜ ਸਾਲ ਤੋਂ ਸਰੀਰ ਕੁਝ ਢਿੱਲਾ ਹੋ ਗਿਆਂ । ਰੋਗ ਅੰਦਰੋ ਅੰਦਰ ਖਾਂਦਾ ਗਿਆ । ਉਹ ਲਹੂ ਪੀਂਦਾ ਰਿਹਾ ਤੇ ਹੱਡੀਆਂ ਸੁਕਾਂਦਾ ਗਿਆ, ਪਰ ਤੇਰੀ ਮੁਸਕਾਣ ਨੂੰ ਕਾਬੂ ਨਾ ਕਰ ਸਕਿਆ । ਤੂੰ ਕਦੇ ਹਾਏ ਨਹੀਂ ਸੀ ਕੀਤੀ, ਪੀੜ ਨਹੀਂ ਸੀ ਦਰਸਾਈ, ਸੀ ਨਹੀਂ ਸੀ ਉਚਾਰੀ । ਕਿਸੇ ਰੱਬ ਨੂੰ ਉਲ੍ਹਾਮਾ ਨਹੀਂ ਦਿਤਾ, ਕੋਈ ਹਨੇਰਾ ਨਹੀਂ ਸੀ ਮਾਰਿਆ । ਕੋਈ ਗਿਲਾ ਨਾ ਗੁਜ਼ਾਰੀ, ਸ਼ਿਕਵਾ ਨਾ ਸ਼ਕੈਤ ਸਦਾ ਪ੍ਰਸੰਨ ਚਿੱਤ ਤੇ ਸ਼ੁਕਰ, ਸ਼ੁਕਰ ।

ਤੇਰੇ ਯਾਰ ਤੇਰੇ ਨਾਲ ਪੂਰੀ ਵਫ਼ਾ ਕੀਤੀ । ਵੈਦ, ਡਾਕਟਰ, ਨੈਚਰੋ-ਪੈਥਾਂ ਤੋਂ ਇਲਾਜ ਕਰਵਾਇਆ, ਵਰਨੀਆਂ, ਅਖੰਡ, ਨਾਮ ਸਿਮਰਨ ਤੇ ਅਰਦਾਸੇ ਦਾ ਅੰਤ ਨਹੀਂ ਰਹਿਣ ਦਿਤਾ । ਤੇਰਾ ਆਤਮਕ ਬਲ ਵੀ ਤੋਲਿਆ ਨਹੀਂ ਜਾ ਸਕਦਾ ਕਿ ਹੱਡੀਆਂ ਦੀ ਮੁੱਠ ਹੁੰਦਾ ਹੋਇਆ, ਇਸ ਸੰਸਾਰ ਤੋਂ ਵਿਦਾ ਹੋਣ ਤੋਂ ਪਹਿਲਾਂ ਦਸਤਾਰ ਸਜਾ, ਬਸਤਰ ਪਹਿਨ, ਬਿਸਤਰ ਨੂੰ ਲੱਤ ਮਾਰ, ਦੀਵਾਨ ਅਸਥਾਨ ਦੀ ਜਾ ਹਾਜ਼ਰੀ ਭਰੀ । ਸੰਗਤ ਦੇ ਦਰਸ਼ਨ ਕੀਤੇ ਤੇ ਸਾਧ ਸੰਗਤ ਨੂੰ ਦਰਸ਼ਨ ਦਿਤੇ; ਉਹ ਵੀ ਖਿੜ ਪਈ ਕਿ ਮਿਹਰਾਂ ਹੋ ਪਈਆਂ ਹਨ, ਪਰ ਇਹ ਇਉਂ ਹੋਇਆ ਜਿਵੇਂ ਦੀਵਾ ਬੁਝਣ ਤੋਂ ਪਹਿਲਾ ਚਮਕਾਰਾ ਮਾਰਦਾ ਹੈ ।

ਜੋ ਘੜਿਆ ਸੋ ਭਜਣਾ ਜ਼ਰੂਰ । ਪਰ ਜਿਸ ਸਮੇਂ ਨੂੰ ਵਡੇ ਵਡੇ ਤਪਸਵੀ ਤੇ ਮੁਨੀ ਜਨ ਤਰਸਦੇ ਹਨ, ਉਹ ਤੇਰੇ ਭਾਗਾਂ ਵਿਚ । ਸਾਧੂ ਮਹਾਤਮਾ ਅੰਤਮ ਸਮੇਂ ਆਪਣੇ ਆਪਣੇ ਇਸ਼ਟ ਦੇ ਦਰਸ਼ਨ ਲੋਚਦੇ ਹਨ, ਪਰ ਤੇਰੇ ਇਸ਼ਟ ਤਾਂ ਤੈਨੂੰ ਆਪਣੇ ਕਰ ਕਮਲਾਂ ਵਿਚ ਲਈ ਰਖਿਆ । ਤੂੰ ਤਾਂ ਅੰਤਮ ਸਵਾਸ ਤਕ ਦਰਸ਼ਨ ਮਾਣਦਾ ਰਹਿਓਂ, ਉਨ੍ਹਾਂ ਨਾਲ ਗੱਲੀਂ ਬਾਤੀਂ ਰੁੱਝਾ ਰਹਿਉ । ਤੇਰੇ ਨੇਤਰ ਰੰਗ ਮਾਣਦੇ ਰਹੇ, ਤੇਰੇ ਕੰਨ ਅੰਮ੍ਰਿਤਮਈ ਬਚਨ ਸੁਣਦੇ ਰਹੇ । ੧੯ ਨਵੰਬਰ ਵਾਲੇ ਦਿਨ ਜਦ ਇਹਨਾਂ ਦਾ ਦਰਗਾਹ ਵਾਲਾ ਸਰੂਪ ਸਾਹਮਣੇ ਹੋਇਆ ਤਾਂ ਮਾਤਾ, ਪਿਤਾ, ਭੈਣ, ਭਰਾ ਅਤੇ ਜੀਵਨ ਸਾਥੀ ਨਾਲੋਂ ਮੂੰਹ ਮੋੜ, ਹੰਸਲਾ ਮਾਨ ਸਰੋਵਰ ਤੋਂ ਉਡਾਰੀ ਮਾਰ ਵਿਸ਼ਾਲ ਸਾਗਰ ਵਿਚ ਤਾਰੀ ਭਰੀ । ਗੁਰੂ ਚਰਨਾਂ ਦੇ ਭੌਰਿਆ, ਸਿੱਖੀ ਸ਼ਾਨ ਨੂੰ ਉਜਲਾ ਕਰ ਵਖਾਇਆ । ਸੰਤ ਸੂਰਤ ਸਿੰਘ ਦੇ ਬਾਗ ਦੀ ਕੋਈ ਕਲੀ ਨਹੀਂ ਕਮਲਾਈ । ਕਿਤੇ ਉਦਾਸੀ ਦੀ ਪਰਛਾਏ ਨਹੀਂ ਤਕੀ । ਬੀਬੀ ਹਰਦੀਪ ਵੀ ਸੁਹਾਗ ਦੀ ਜੋਤਿ ਨੂੰ ਮਹਾਨ ਜੋਤ ਵਿਚ ਲੀਨ ਹੁੰਦਿਆਂ ਵੇਖ ਜ਼ਰਾ ਨਹੀਂ ਡੋਲੀ ਸਗੋਂ, ਸਭਸ ਦੀ ਰਸਨਾ ਤੇ ਸਿਮਰਨ ਤੇ ਬਖਸ਼ਸ਼ ਦੀ ਜੋਦੜੀ ਰਹੀ ।

×



# ਕੁਟੀਆਂ ਦੀ ਸ਼ਰਨ

—ਡਾ: ਰੋਸ਼ਨ ਲਾਲ ਆਹੂਜਾ

ਇਕ ਸੰਤ ਆਪਣੀ ਕੁਟੀਆ ਵਿਚ ਆਪ ਰੋਟੀ ਪਕਾ ਰਿਹਾ ਹੈ। ਉਸ ਨੇ ਸਵੇਰ ਦੀ ਬਚੀ ਭਾਜੀ ਗਰਮ ਕਰ ਲਈ ਹੈ। ਪਕਾ ਕੇ ਦੋ ਤਿੰਨ ਫੁਲਕੇ ਆਪ ਖਾਣ ਲਈ ਚਟਾਈ ਉਤੇ ਬੈਠ ਗਿਆ ਹੈ। ਪਹਿਲਾਂ ਅੱਖਾਂ ਮੀਚ ਕੇ ਪ੍ਰਾਰਥਨਾ ਕਰਦਾ ਹੈ। ਫਿਰ ਅੱਖਾਂ ਖੋਲ੍ਹਕੇ ਗਰਾਹੀ ਭੰਨਣ ਲਗਦਾ ਹੈ ਜਦ ਕਿ ਦਰਵਾਜ਼ੇ ਤੋਂ 'ਠੱਕ ਠੱਕ' ਦੀ ਆਵਾਜ਼ ਆਉਂਦੀ ਹੈ। ਰੁਕ ਕੇ ਸੁਣਦਾ ਹੈ। ਤਿੰਨ ਵਾਰ ਠੱਕ ਠੱਕ ਦੀ ਆਵਾਜ਼ ਇਕ ਇਕ ਸਾਹ ਦੇ ਬਾਅਦ ਆਉਂਦੀ ਹੈ।ਉਠਕੇ ਦਰਵਾਜ਼ਾ ਖੋਲ੍ਹਦਾ ਹੈ। ਅੰਦਰ ਆਉਣ ਦੇ ਇਸ਼ਾਰੇ ਤੇ ਇਕ ਨੌਜਵਾਨ "ਬਚਾਓ ਬਚਾਓ" ਕਹਿੰਦਾ ਹੋਇਆ ਅੰਦਰ ਆਉਂਦਾ ਹੈ। ਉਸ ਨੂੰ ਸਾਹ ਚੜ੍ਹਿਆ ਹੋਇਆ ਹੈ। ਅੰਦਰ ਆ ਕੇ ਕੁਰਸੀ ਤੇ ਬੈਠ ਜਾਂਦਾ ਹੈ। ਦਰਵਾਜ਼ਾ ਬੰਦ ਕਰਕੇ ਪਾਣੀ ਦਾ ਗਿਲਾਸ ਉਸ ਨੂੰ ਪਿਲਾਂਦਾ ਤੇ ਫਿਰ ਪੁਛਦਾ ਹੈ।

ਸਾਧੂ—ਕੀ ਗਲ ਏ, ਬੇਟਾ ?

ਨੌਜਵਾਨ—(ਰੁਕ ਰੁਕ ਕੇ) ਬਾਪੂ, ਦੋ ਆਦਮੀਆਂ ਨੇ ਰਾਹ ਜਾਂਦੇ ਲੋਕਾਂ ਤੇ ਗੋਲੀਆਂ ਚਲਾ ਦਿਤੀਆਂ। ਕਈ ਡਿਗ ਪਏ। ਮੈਂ ਬਚ ਗਿਆ। ਪਰ ਦੌੜਿਆ ਤਾਂ ਜੋ ਮੈਨੂੰ ਫਿਰ ਨਾ ਮਾਰ ਦੇਣ। ਦੋ ਤਾਂ ਸਕੂਟਰ ਤੇ ਨੱਠ ਗਏ। ਲੋਕਾਂ ਦੇ ਇਸ਼ਾਰੇ ਤੇ ਪੁਲੀਸ ਬੰਦੂਕਚੀਆਂ ਦੇ ਪਿਛੇ ਨਾ ਦੌੜੀ ਮੇਰਾ ਪਿਛਾ ਕਰ ਦਿਤਾ। ਮੈਂ ਨਿਹੱਥਾ ਸਾਂ। ਸੜਕ ਤੇ ਰੁਖਾਂ ਦਾ ਝੁੰਡ ਸੀ। ਮੈਂ ਲੁਕ ਗਿਆ ਉਹ ਮੁੜ ਗਏ। ਮੈਂ ਹਨੇਰੇ ਦੇ ਹੋ ਜਾਣ ਤੇ ਨਿਕਲ ਕੇ ਦੌੜਿਆ। ਤੁਹਾਡੀ ਕੁਟੀਆ ਨਜ਼ਰ ਆਈ। ਰੁਕ ਗਿਆ ਤੇ ਖੜਕਾਇਆ—ਬਾਪੂ, ਮੇਰੀ ਗਲ ਸੁਣੋ ਮੈਂ ਬੇਕਸੂਰ ਹਾਂ। ਵੇਖ ਲੈ ਮੇਰੇ ਪਾਸ ਕੋਈ ਪਸਤੌਲ ਨਹੀਂ, ਕਿਰਪਾਨ ਨਹੀਂ ਨਾ ਕੋਈ ਚਾਕੂ ਹੈ।

ਸਾਧੂ—ਜੇ ਤੇਰੀ ਗਲ ਠੀਕ ਹੈ, ਤਾਂ ਮੈਂ ਤੇਰਾ ਵਾਲ ਵੀ ਵਿੰਗਾ ਨਹੀਂ ਹੋਣ ਦਿਆਂਗਾ। ਬਾਲਟੇ ਵਿਚ ਪਾਣੀ ਹੈ ਹੱਥ ਮੂੰਹ ਧੋ ਲੈ ਤੇ ਫ਼ਿਰ ਰੋਟੀ ਛੱਕ।

ਨੌਜਵਾਨ—ਮੈਨੂੰ ਭੁਖ ਨਹੀਂ। ਡਰ ਤੋਂ ਮਰ ਗਈ ਏ !

ਸਾਧੂ—ਨਹੀਂ ਛਕੇਂਗਾ ਤਾਂ ਸਾਰੀ ਰਾਤ ਜਾਗਦਾ ਰਹੇਂਗਾ। ਡਰ ਤੋਂ। ਰੱਜ ਕੇ ਖਾ। ਨਿੰਦਰ ਆ ਜਾਏਗੀ। ਸੁਖੀ ਰਹੇਂਗਾ। (ਨੌਜਵਾਨ ਹੱਥ ਮੂੰਹ ਧੋ ਕੇ ਰੋਟੀ ਖਾਣ ਲਈ ਥੱਲੇ ਚਟਾਈ ਉਤੇ ਬੈਠ ਜਾਂਦਾ ਹੈ। ਸਾਧੂ ਆਪਣੀ ਥਾਲੀ ਤੇ ਭਾਜੀ ਉਸ ਦੇ ਹਵਾਲੇ ਕਰ ਦੇਂਦਾ ਹੈ।)

ਨੌਜਵਾਨ—ਬਾਪੂ, ਤੂੰ ?

ਸਾਧੂ—ਮੇਰੀ ਭੁਖ ਤੈਨੂੰ ਦੇਖ ਕੇ ਮਰ ਗਈ ਹੈ। ਹੁਣ ਮੈਂ ਕੀ ਖਾਣੈ ?

ਨੌਜਵਾਨ—ਤੁਹਾਨੂੰ ਵੀ ਨੀਂਦਰ ਨਹੀਂ ਆਏਗੀ ਜੇ ਭੁਖੇ ਸੌਵੋਂਗੇ। ਇਹ ਆਖ ਕੇ ਸਾਧੂ ਨੂੰ ਇਕ ਫੁਲਕੇ ਉਤੇ ਭਾਜੀ ਰਖਕੇ ਦੇ ਦੇਂਦਾ ਹੈ। ਦੋਵੇਂ ਇਕੱਠਾ ਖਾਣ ਲਗ ਪੈਂਦੇ ਹਨ। ਜਦ ਖਾ ਕੇ ਦੋਵੇਂ ਹੱਥ ਧੋ ਕੇ ਚੁਲੀ ਕਰ ਲੈਂਦੇ ਹਨ ਤਾਂ...

ਨੌਜਵਾਨ—ਮੈਂ ਫਿਰ ਬਾਹਰ ਨਿਕਲ ਜਾਵਾਂ।

ਸਾਧੂ—ਫਿਰ ਦੋਰ ਸਮਝ ਕੇ ਫੜਿਆ ਜਾਏਂਗਾ। ਮਿਆਨੀ ਮਹਿਮਾਨਾਂ ਲਈ ਰਖੀ ਹੋਈ ਹੈ। ਉਥੇ ਜਾ ਕੇ ਲੇਟ ਜਾ। ਮੰਜਾ ਤੇ ਬਿਸਤਰਾ ਉਥੇ ਲਗਾ ਹੋਇਆ ਹੈ... ਜਾ ਫਿਰ। (ਨੌਜਵਾਨ ਤਿੰਨ ਚਾਰ ਪਉੜੀਆਂ ਚੜ੍ਹਕੇ ਮੰਜੇ ਤੇ ਲੇਟ ਕੇ ਸੌਂ ਜਾਂਦਾ ਹੈ। ਸਾਧੂ ਵੀ ਆਪਣੇ ਮੰਜੇ ਤੇ ਲੇਟ ਜਾਂਦਾ ਹੈ। ਬੂਹੇ ਨੂੰ ਕੁੰਡਾ ਪਹਿਲਾਂ ਮਾਰ ਦਿਤਾ ਸੀ। ਲੇਟ ਤਾਂ ਗਿਆ ਪਰ ਉਸ ਨੂੰ ਅਜੇ ਨੀਂਦਰ ਨਹੀਂ ਆਈ ਸੀ।)

ਸਾਧੂ—(ਆਪਣੇ ਆਪ ਨੂੰ) ਮੈਂ ਤਾਂ ਪੁਛਿਆ ਹੀ ਨਹੀਂ ਕਿ ਕੌਣ ਹੈ ? ਕਿਥੋਂ ਆਇਆ ਸੀ ? ਕਿਥੇ ਚਲਿਆ ਸੀ ? ਕੀਹਦਾ ਪੁਤਰ ਹੈ ? ਕਿਥੇ ਘਰ ਹੈ ਉਸਦਾ ?...ਪਰ ਸਾਧੂ ਨੇ, ਪੁਛ ਕੇ ਕੀ ਲੈਣਾ ਹੈ ? ਮਹਿਮਾਨਾਂ ਨੂੰ ਕਦੇ ਨਹੀਂ ਪੁਛਿਆ। ਆਪੇ ਕੋਈ ਦਸੇ ਤਾਂ ਦਸੇ। ਜੇ ਕੋਈ ਆਪੇ ਦਸ ਦੇਵੇ ਤਾਂ ਕੀ ? ਮੈਨੂੰ ਕੀ ? ਕੀਨੂੰ ਕੀਨੂੰ ਯਾਦ ਰੱਖਾਂ ? ਕਾਹਦੇ ਲਈ ? ਪੁਤਰ ਬੜੇ। ਪੋਤਰੇ ਬੜੇ। ਦੂਜਿਆਂ ਨੂੰ ਕੀ ਯਾਦ ਰੱਖਾਂ ! ਰੋਟੀ ਭਾਜੀ ਖੁਆ ਕੇ ਬਦਲਾ ਲਵਾਂ ?!' (ਇਸ ਤਰ੍ਹਾਂ ਆਪਣੇ ਨਾਲ ਗਲਾਂ ਕਰ ਕੇ ਉਹ ਸੌਂ ਗਿਆ।)

ਅਧੀ ਰਾਤ ਦੇ ਬਾਅਦ ਬੂਹੇ ਤੇ 'ਠੱਕ ਠੱਕ" ਦੀ ਆਵਾਜ਼ ਆਈ। ਪਹਿਲੇ ਹਲਕੀ ਹਲਕੀ। ਫੇਰ ਜ਼ੋਰ ਦੀ। ਸਾਧੂ ਨੂੰ ਜਾਗ ਆ ਗਈ। "ਫਿਰ ਕੌਣ ਆਇਆ ਏ ? ਇਸ ਵੇਲੇ ਤਾਂ ਕੀੜੇ ਮਕੌੜੇ ਵੀ ਆਰਾਮ ਕਰਦੇ ਹਨ। ਪੰਛੀਆਂ ਦਾ ਤਾਂ ਕਹਿਣਾ ਕੀ ? ਪਰ ਜਨੌਰ ਤਾਂ ਨਹੀਂ ਬੂਹਾ ਖੜਕਾਂਦੇ। ਦੇਖਾਂ ਕਿ

ਕੋਈ ਚੋਰ ਤਾਂ ਨਹੀਂ ਹੈ। ਮੇਰਾ ਕੀ ਲੈਣਾ ਉਸ ਨੇ ?''

(ਉਠ ਕੇ ਬੂਹਾ ਖੋਲ੍ਹਦਾ ਹੈ। ਦੋ ਆਦਮੀ ਬਾਹਰ ਖੜੇ ਹਨ। ਇਕ ਟਾਰਚ ਮਾਰਦਾ ਹੈ। ਦੂਜਾ ਵੀ ਦਿਖਾਈ ਦੇਂਦਾ ਹੈ। ਉਹ ਪੁਲਸੀਆ ਲਗਦਾ ਹੈ। ਉਸ ਨੇ ਬੰਦੂਕ ਮੋਢੇ ਤੇ ਰਖੀ ਹੋਈ ਹੈ। ਟਾਰਚ ਵਾਲਾ ਵੀ ਉਸ ਦਾ ਸਾਥੀ ਲਗਦਾ ਹੈ। ਦੂਜਾ ਬੋਲਦਾ ਤੇ ਪੁਛਦਾ ਹੈ।)

ਪੁਲੀਸੀਆ—ਬਾਬਾ ਜੀ, ਮਾਫ ਕਰਨਾ! ਤੁਹਾਨੂੰ ਕੁਵੇਲੇ ਜਗਾਇਆ ਹੈ। ਕਿਉਂ? ਇਸ ਵਕਤ ਕੋਈ ਦੂਜਾ ਤੁਹਾਡੀ ਕੁਟੀਆ ਵਿਚ ਹੈ।

ਸਾਧੂ—ਹਾਂ, ਹੈ।

ਪੁਲੀਸੀਆ—ਇਕ ਸ਼ੱਕੀ ਬੰਦਾ ਨੱਠਿਆ ਫਿਰਦਾ ਹੈ। ਉਹਦੀ ਤਲਾਸ਼ ਵਿਚ ਤੁਹਾਨੂੰ ਜਗਾਇਆ ਹੈ। ਉਸ ਨੂੰ ਲੈ ਜਾਣਾ ਹੈ।

ਸਾਧੂ—ਉਹ ਘੂਕ ਸੁੱਤਾ ਪਿਆ ਹੈ।

ਪੁਲੀਸੀਆ—ਫਿਰ ਕੀ ਹੋਇਆ ?

ਸਾਧੂ—ਸੁਤੇ ਨੂੰ ਜਗਾਣਾ ਪਾਪ ਹੈ।

ਪੁਲੀਸੀਆ—ਅਸੀਂ ਤਾਂ ਸੁਤੇ ਹੀ ਨਹੀਂ। ਰਾਤ ਭਰ।

ਸਾਧੂ—ਤੁਹਾਡਾ ਤਾਂ ਧਰਮ ਹੋਇਆ। ਆਪਣਾ ਕਰਤੱਵ ਪਾਲਣਾ ਭਾਵੇਂ ਦਿਨ ਹੋਵੇ ਜਾਂ ਰਾਤ।

ਪੁਲੀਸੀਆ—ਤਦੇ ਤੁਹਾਨੂੰ ਬੇ-ਅਰਾਮ ਕੀਤਾ ਹੈ। ਕਰਨਾ ਜੋ ਹੋਇਆ ਆਪਣੇ ਕਰਤੱਵ ਦਾ ਪਾਲਣ।

ਸਾਧੂ—ਸ਼ਾਬਾਸ਼ੇ ਏ।

ਪੁਲੀਸੀਆ—ਤਾਂ ਫਿਰ ਮਿਲਵਰਤਣ ਕਰੋ, ਜੀ।

ਸਾਧੂ—ਕਿਸ ਤਰ੍ਹਾਂ ?

ਪੁਲੀਸੀਆ—ਸ਼ੱਕੀ ਨੂੰ ਹਵਾਲੇ ਕਰੋ।

ਸਾਧੂ—ਇਸ ਵਕਤ ?

ਪੁਲੀਸੀਆ—ਬੜੀ ਮਿਹਰਬਾਨੀ ਹੋਵੇਗੀ।

ਸਾਧੂ—ਪਰ ਉਹ ਮੇਰਾ ਮਹਿਮਾਨ ਹੈ।

ਪੁਲੀਸੀਆ—ਸਾਡੇ ਲਈ ਉਹ ਮੁਜਰਮ ਹੈ।

ਸਾਧੂ—ਜਦ ਉਹ ਮੇਰੀ ਸ਼ਰਣ ਵਿਚ ਆਇਆ ਉਹ ਸ਼ੱਕੀ ਮੁਜਰਮ ਨਹੀਂ ਸੀ।

ਪੁਲੀਸੀਆ—ਤੁਸੀਂ ਠੀਕ ਹੋ। ਪਰ ਹੁਣ ?

ਸਾਧੂ—ਮਹਿਮਾਨ ਨੂੰ ਹੁਣ ਮੈਂ ਸ਼ੱਕੀ ਮੁਜਰਮ ਨਹੀਂ ਕਹਿ ਸਕਦਾ।

ਪੁਲੀਸੀਆ—ਸਮੇਂ ਦੇ ਬੀਤਣ ਨਾਲ ਉਹ ਹੋ ਗਿਆ ਏ।

ਸਾਧੂ—ਪਰ ਮੇਰੇ ਲਈ ਨਹੀਂ ਹੋਇਆ। ਅਜੇ ਮਹਿਮਾਨ ਹੈ।

ਪੁਲੀਸੀਆ—ਤਾਂ ਤੁਸੀਂ ਮਿਲਵਰਤਣ ਨਹੀਂ ਕਰ ਰਹੇ ?

ਸਾਧੂ—ਪਰਾਹੁਣਾ ਰਾਹੀ, ਇਨਸਾਨੀਤ ਦਾ ਇਕ ਗੁਣ ਹੈ।

ਪੁਲੀਸੀਆ—ਤੁਹਾਡਾ ਪਰਾਹੁਣਾ ਇਨਸਾਨੀਅਤ ਕੁਸ਼ ਹੈ।

ਸਾਧੂ—ਸ਼ੱਕੀ! ਕੇਵਲ ਸ਼ੱਕੀ! ਸ਼ਕ ਦੀ ਗੁੰਜਾਇਸ਼ ਤਾਂ ਹੈ ਹੀ।

? ਪੁਲੀਸੀਆ—ਸ਼ੱਕ ਦੀ ਗੁੰਜਾਇਸ਼ ਤਾਂ ਹੈ। ਤੁਸੀਂ ਨੋਟ ਕੀਤਾ ਹੋਣੈ ਕਿ ਉਹ ਆਪ ਦਾ ਮਹਿਮਾਨ ਘਬਰਾਇਆ ਹੋਇਆ ਸੀ।

ਸਾਧੂ—ਸੀ।

? ਪੁਲੀਸੀਆ—ਪਿਆਸਾ ਵੀ ਸੀ।

ਸਾਧੂ—ਕਿਸ ਤਰ੍ਹਾਂ ਵੀ ਸੀ।

? ਪੁਲੀਸੀਆ—ਉਸ ਦੇ ਚਿਹਰੇ ਤੇ ਡਰ ਲਗਦਾ ਸੀ।

ਸਾਧੂ—ਹਾਂ ਲਗਦਾ ਸੀ। ਪਰ ਡਰ ਤਾਂ ਕਤਲ ਕਰਨ ਤੋਂ, ਕਤਲ ਹੋਣ ਤੋਂ, ਚੋਰਾਂ ਤੋਂ, ਹਾਦਸੇ ਜਾਂ ਸੱਪ ਤੋਂ ਵੀ ਲਗਦੈ।

? ਪੁਲੀਸੀਆ—ਸ਼ਕ ਤਾਂ ਮਿਟਾਣਾ ਹੋਇਆ।

ਸਾਧੂ—ਕੁੱਟਣ ਤੋਂ।

? ਪੁਲੀਸੀਆ—ਐਵੇਂ ਕੌਣ ਮੰਨਦਾ ਹੈ। ਸੱਚ ਕੌਣ ਬੋਲਦਾ ਹੈ ਸਿਵਾਏ ਸਾਧਾਂ ਪੀਰਾਂ ਤੇ ਫਕੀਰਾਂ ਦੇ। ਟੰਗਣਾ ਪੈਂਦਾ ਹੈ। ਸ਼ੱਕੀ ਮੁਜਰਮ ਨੂੰ।

ਸਾਧੂ—ਜੇ ਕੁੱਟਣ ਅਤੇ ਟੰਗਣ ਨਾਲ ਕੋਈ ਸ਼ੱਕੀ ਮਰ ਜਾਵੇ! ਤੁਹਾਨੂੰ ਕੀ ?

? ਪੁਲੀਸੀਆ—ਨਾਜਾਇਜ਼ ਸਖਤੀ ਨਹੀਂ ਕਰਨੀ। ਕਿਉਂ ਮਾਰਿਆ ਜਾਏ ਬੇਗੁਨਾਹਾਂ ਨੂੰ ?

ਸਾਧੂ—ਬੇਗੁਨਾਹ ਨੂੰ ਮਾਰਨਾ ਗੁਨਾਹ ਕਰਨਾ ਹੈ। ਕਤਲ ਦੀ ਸਜ਼ਾ ਮੌਤ ਹੈ। ਅਜੇਹੀ ਗਲਤੀ ਕਿਉਂ ਕਰਦੇ ਹੋ।

ਪੁਲੀਸੀਆ—ਹੋ ਜਾਂਦੀ ਹੈ। ਮੂਰਖਾ ਤੋਂ। ਜਾਣ ਬੁਝ ਕੇ ਨਹੀਂ ਹੋਣੀ ਚਾਹੀਦੀ।

ਸਾਧੂ—ਜੇ ਹੁਣ ਤੁਹਾਡੇ ਹਵਾਲੇ ਕਰ ਦਿਆਂ ਤਾਂ ਇਸ ਦੀ ਮੌਤ ਤੁਹਾਡੇ ਹਥੋਂ ਮੁਮਕਿਨ ਹੈ। ਇਸ ਕਰਕੇ ਮੈਂ ਇਸ ਨੂੰ ਤੁਹਾਡੇ ਹਵਾਲੇ ਨਹੀਂ ਕਰਾਂਗਾ।

ਪੁਲੀਸੀਆ—ਸਾਡਾ ਕੰਮ ਖਟਾਈ ਵਿਚ ਪੈ ਜਾਏਗਾ।

ਸਾਧੂ—ਕਿਉਂ ਪੈ ਜਾਏ ਖਟਾਈ ਵਿਚ ? ਪਹਿਰਾ ਦਿਓ

ਕੁਟੀਆ ਦੇ ਇਰਦ ਗਿਰਦ ।

? ਪੁਲੀਸੀਆ—ਕਿਤਨੇ ਦਿਨ ਰਖੋਗੇ ਸ਼ੱਕੀ ਨੂੰ ਆਪਣੀ ਸ਼ਰਣ ਵਿਚ ?

ਸਾਧੂ—ਮੰਦਰ ਤਾਂ ਹੈ ਨਹੀਂ । ਕਿਥੋਂ ਲੰਗਰ ਨਹੀਂ ਪਕਦਾ । ਮੈਂ ਆਪ ਦੋ ਤਿੰਨ ਰੋਟੀਆਂ ਪਕਾਂਦਾ ਹਾਂ । ਵੰਡ ਕੇ ਛਕਦਾ ਹਾਂ ਜੇ ਕੋਈ ਆ ਵੀ ਜਾਏ, ਕਰਮਾਂ ਦਾ ਮਾਰਿਆ !

(ਦੋਵੇਂ ਪੁਲੀਸ ਵਾਲੇ ਹਸ ਪੈਂਦੇ ਹਨ । 'ਜੈ ਹਿੰਦ' ਕਹਿਕੇ ਹਟ ਜਾਂਦੇ ਹਨ । ਸਧੂ ਬੂਹਾ ਬੰਦ ਕਰਕੇ ਤਾਲਾ ਲਾ ਲੈਂਦਾ ਹੈ । ਚੁਪ ਚਾਪ ਹੋ ਜਾਂਦੀ ਹੈ ।) ਪੁਲੀਸ ਵਾਲੇ ਆਪਣੀ ਥਾਂ ਤੇ ਚਕਰ ਕਟਦੇ ਹਨ । ਘੰਟੇ ਦੋ ਘੰਟਿਆਂ ਪਿਛੋਂ ਚੰਨ ਪੱਛਮ ਵਿਚੋਂ ਨਿਕਲਦਾ ਹੈ । ਉਹ ਬੈਠ ਜਾਂਦੇ ਹਨ । ਨੀਂਦਰ ਦੀ ਆਪੇ ਊਂਘ ਆ ਜਾਂਦੀ ਹੈ । ਸੂਰਜ ਨਿਕਲਣ ਤੋਂ ਪਹਿਲਾਂ ਸਾਧੂ ਜਾਗ ਉਠਦਾ ਹੈ । ਅਵਸ਼ਕ ਲੋੜਾਂ ਪੂਰੀਆਂ ਕਰਕੇ ਨਹਾਂਦਾ ਹੈ ਤੇ ਫਿਰ ਧਿਆਨ ਤੇ ਬੈਠ ਜਾਂਦਾ ਹੈ। ਫਿਰ ਭਜਨ ਗਾਉਂਦਾ ਹੈ :

"ਹੇ ਇਮਾਜ ਸ਼ੁਧਤਾ ਦੀ ਹਮ ਕੋ ਦੀਜੀਏ ।"

ਅੰਤ ਵਿਚ "ਨ ਕੋਈ ਬੈਰੀ ਨਹੀਂ ਬਿਗਾਨਾ,
ਸਗਲ ਸੰਗਿ ਹਮ ਕਉ ਬਨਿ ਆਈ ।"

ਜਾਗ ਕੇ ਸ਼ਕੀ ਨੌਜਵਾਨ ਸਾਧੂ ਦੇ ਚਰਨਾਂ ਵਿਚ ਬੈਠ ਜਾਂਦਾ ਹੈ । ਇਤਨੇ ਵਿਚ ਦੋ ਆਦਮੀ ਆ ਕੇ ਦਰਵਾਜ਼ਾ ਖੜਕਾਂਦੇ ਹਨ । ਸ਼ਰਨਾਰਥੀ ਦਰਵਾਜ਼ਾ ਖੋਲ੍ਹਕੇ ਫਿਰ ਬੈਠ ਜਾਂਦਾ ਹੈ । ਉਹ ਆਦਮੀ ਅੰਦਰ ਆ ਜਾਂਦੇ ਹਨ । ਦੋ ਪੁਲੀਸ ਵਾਲੇ ਵੀ ਦਰਵਾਜ਼ਾ ਮਲ ਲੈਂਦੇ ਹਨ । ਸਾਧੂ ਅੱਖਾਂ ਖੋਲ੍ਹ ਲੈਂਦਾ ਹੈ ।

ਸਾਧੂ—ਆਦਮੀਆਂ ਨੂੰ ਵੇਖ ਕੇ । ਤੁਸੀਂ ਕਿਥੋਂ ?

ਇਕ ਆਦਮੀ—ਸਵੇਰੇ ਸਵੇਰੇ ਭੈੜੀ ਖਬਰ ਲੈ ਆਏ ਹਾਂ !

ਸਾਧੂ—ਕੀ ? ਭੈੜੀ ਜਾਂ ਚੰਗੀ । ਸੁਣਨੀ ਪਏਗੀ ।

ਆਦਮੀ—ਡਾਕਟਰ !

ਸਾਧੂ—ਕੀ ਹੋ ਗਿਆ ? ਡਾਕਟਰ ਨੂੰ ।

ਇਕ ਆਦਮੀ—ਮਾਰਿਆ ਗਿਆ ਏ ।

ਸਾਧੂ—ਕਿਵੇਂ ? (ਉਠ ਖੜੋਂਦਾ ਹੈ ।)

ਸਾਧੂ—ਪਰ ਕਿਵੇਂ ?

ਇਕ ਆਦਮੀ—ਕੋਈ ਆਇਆ ਤੇ ਗੋਲੀਆਂ ਵਰ੍ਹਾਨ ਲਗਾ । ਫਿਰ ਸਕੂਟਰ ਤੇ ਤੀਰ ਹੋ ਗਿਆ ।

? ਪੁਲੀਸੀਆ—ਕੀ ਖਬਰ ਹੈ । ਸਾਨੂੰ ਵੀ ਦਸੋ ।

ਇਕ ਆਦਮੀ—ਸਾਧੂ ਜੀ ਦਾ ਪੁਤਰ ਡਾਕਟਰ । ਕੋਈ ਆਇਆ ਡਾਕਟਰ ਨੂੰ ਮਰੀਜ਼ ਸਮੇਤ ਮਾਰ ਗਿਆ । ਅਸੀਂ ਲੈਣ ਲਈ ਆਏ ਹਾਂ ਬਾਪੂ ਨੂੰ ।

ਸਾਧੂ—ਮੈਂ ਤਿਆਰ ਹਾਂ । (ਅੱਖਾਂ ਵਿਚ ਅਥਰੂ ਆ ਗਏ ਲਗਦੇ ਹਨ ।)

ਇਕ ਆਦਮੀ—ਆਓ ਫਿਰ ਬਾਹਰ । ਸਾਈਕਲ ਤਿਆਰ ਹੈ । (ਪੁਲੀਸੀਆ ਅੰਦਰ ਆ ਜਾਂਦਾ ਹੈ ਅਤੇ ਸ਼ੱਕੀ ਨੂੰ ਪਕੜਨ ਲਗਦਾ ਹੈ ।

ਸਾਧੂ—ਅੰਦਰ ਨਹੀਂ । ਅੰਦਰ ਨਹੀਂ ਪਕੜਨਾ । ਇਸ ਨੂੰ ਬਾਹਰ ਪਕੜਨਾ । ਕੁਟ ਕੁਟ ਕੇ ਅਧ ਮੋਇਆ ਨਾ ਕਰਨਾ । ਮੇਰੀ ਅਮਾਨਤ ਹੈ ।

? ਪੁਲੀਸੀਆ—ਕਾਨੂੰਨ ਕਾਨੂੰਨ ਹੈ । ਅਮਾਨਤ ਅਮਾਨਤ ਹੈ ।

ਸਾਧੂ—(ਸ਼ੱਕੀ ਨੂੰ) ਬੇਟਾ । ਸਾਫ ਕਹਿ ਦੇਣਾ ਫਿਰ ਨਹੀਂ ਮਾਰਨਗੇ ਤੈਨੂੰ । (ਉਸ ਦੇ ਸਿਰ ਤੇ ਹਥ ਫੇਰਦਾ ਹੈ ।) (ਸਾਧੂ ਸਾਈਕਲ ਦੇ ਪਿਛੇ ਬੈਠ ਜਾਂਦਾ ਹੈ) ਸਾਈਕਲ ਵਾਲਾ ਤੇ ਦੂਜਾ ਚਲੇ ਜਾਂਦੇ ਹਨ । ਪੁਲੀਸੀਏ ਸ਼ੱਕੀ ਨੂੰ ਹਥਕੜੀ ਲਗਾ ਕੇ ਅਤੇ ਕੁਟੀਆ ਨੂੰ ਬੰਦ ਕਰ ਕੇ ਚਲੇ ਜਾਂਦੇ ਹਨ ।)



# ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਸ੍ਰੀ ਭੈਣੀ ਸਾਹਿਬ ਦੀ ਪ੍ਰਥਮ ਪੇਸ਼ਕਾਰੀ

ਸ੍ਰੀ ਭੈਣੀ ਸਾਹਿਬ : ੨੧ ਅਕਤੂਬਰ ੧੯੮੭ ਬੁਧਵਾਰ ਸ਼ਾਮ ਦੇ ੬-੩੦ ਵਜੇ ਸਿਮ੍ਰਤੀ ਮੰਦਰ ਦਾ ਵਿਸ਼ਾਸ ਹਾਲ ਸੰਗਤ ਨਾਲ ਖਚਾ ਖੱਚ ਭਰਿਆ ਹੋਇਆ ਸੀ । ਅਜ ਸਤਿਗੁਰੂ ਜਗਜੀਤ ਸਿੰਘ ਵਲੋਂ ਆਪਣੇ ਸਤਿਗੁਰੂ-ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਾਵਨ ਸਿਮ੍ਰਤੀ ਵਿਚ ਉਸਰੇ ਮੰਦਰ ਵਿਚ ਉਹਨਾਂ ਦੀ ਪਿਆਰੀ ਯਾਦ ਵਿਚ ਸਥਾਪਤ ਕੀਤੀ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੀ ਪਹਿਲੀ ਛਿਮਾਹੀ ਉਤੇ ਛੋਟੇ ਵਿਦਿਆਰਥੀਆਂ ਵਲੋਂ ਇਕ ਪ੍ਰੋਗਰਾਮ ਪੇਸ਼ ਹੋਣਾ ਸੀ। ਭਾਵੇਂ ਛੇ ਮਹੀਨੇ ਦਾ ਸਮਾਂ ਨਗੂਣਾ ਹੁੰਦਾ ਹੈ ਫਿਰ ਵੀ ਸਕੂਲ ਦੀ ਕਾਰਗੁਜ਼ਾਰੀ ਦੀ ਪ੍ਰਥਮ ਪਬਲਿਕ ਝਲਕ ਉਤਸਕਤਾ ਨਾਲ ਉਡੀਕੀ ਗਈ ਅਤੇ ਇਹ ਹੀ ਕਾਰਣ ਸੀ ਕਿ ਵਿਸ਼ਾਲ ਹਾਲ ਅੰਦਰ ਤਿਲ ਧਰਨ ਨੂੰ ਵੀ ਥਾਂ ਨਹੀਂ ਸੀ। ਬਚਿਆਂ ਦੇ ਨਾਲ ਇਹ ਅਧਿਆਪਕਾਂ ਅਤੇ ਪਰਬੰਧਕਾਂ ਦਾ ਆਪੂ ਸਹੇੜਿਆ ਇਮਤਿਹਾਨ ਜਿਹਾ ਹੀ ਸੀ। ਐਨੀ ਪਬਲਿਕ ਸਾਹਮਣੇ ਗਲ ਕਰਦਿਆਂ ਵਡੇ ਵਡੇ ਘਬਰਾ ਜਾਂਦੇ ਹਨ ਪਰ ਇਹ ਬਚੇ ੪ ਸਾਲ ਤੋਂ ੯ ਸਾਲ ਤਕ ਦੇ ਕੀ ਕਰਦੇ ਹਨ ? ਇਹ ਸਮੇਂ ਨੇ ਦਸਣਾ ਸੀ।

ਸਭ ਤੋਂ ਪਹਿਲਾਂ ਸਕੂਲ ਦੇ ਬਾਰੇ ਰਘਬੀਰ ਸਿੰਘ ਚੌਥੀ ਸ਼੍ਰੇਣੀ ਅਕੇ ਕਾਕਾ ਜੈ ਸਿੰਘ ਦੂਸਰੀ ਸ਼੍ਰੇਣੀ ਦੇ ਵਿਦਿਆਰਥੀ ਨੇ ਸ਼ਬਦ "ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ" ਹਾਰਮੋਨੀਅਮ ਨਾਲ ਬਿਲਾਵਲ ਦੀਆਂ ਸੁਰਾਂ ਵਿਚ ਗਾਇਆ। ਬਚਿਆਂ ਨੂੰ ਰਾਗ ਗਾਉਣ ਵਿਚ ਸਮੇਂ ਦੀ ਅਨਕੂਲਤਾ ਵਿਚ ਛੋਟ ਦਿਤੀ ਗਈ ਸੀ ਅਤੇ ਇਸ ਪਹਿਲੀ ਆਈਟਮ ਨੇ ਆਉਣ ਵਾਲੇ ਪ੍ਰੋਗਰਾਮ ਦੀ ਪੈਂਠ ਬੰਨ੍ਹ ਦਿਤੀ ਸੀ।

ਇਸ ਪ੍ਰੋਗਰਾਮ ਦੀ ਵਿਸ਼ੇਸ਼ਤਾ ਇਹ ਸੀ ਕਿ ਦੋ ਬੱਚੇ ਵਾਰੀ ਵਾਰੀ ਪੰਜਾਬੀ ਅਤੇ ਅੰਗਰੇਜ਼ੀ ਵਿਚ ਹੋਣ ਵਾਲੇ ਪ੍ਰੋਗਰਾਮਾਂ ਦਾ ਐਲਾਨ ਕਰਦੇ ਭਾਵ ਸਟੇਜ ਸਕਤਰ ਦੇ ਫਰਜ਼ ਨਿਭਾਉਂਦੇ ਅਤੇ ਹੁਣ ਉਹਨਾਂ ਆਪਣੇ ਸਕੂਲ ਦੇ ਹੈਡਮਾਸਟਰ ਸ: ਜਸਵੰਤ ਸਿੰਘ ਕੰਵਲ ਦਾ ਨਾਮ ਪੇਸ਼ ਕੀਤਾ ਰਿਪੋਰਟ ਪੜ੍ਹਨ ਵਾਸਤੇ।

ਹੈਡਮਾਸਟਰ ਜੀ ਨੇ ਸੰਖੇਪ ਪਰ ਭਾਵਪੂਰਨ ਭਾਸ਼ਨ ਵਿਚ ਦਸਿਆ ਕਿ ਸਕੂਲ ਵਿਚ ਇਸ ਵੇਲੇ ੧੫੮ ਬੱਚੇ ਹਨ। ਪੇਂਡੂ ਇਲਾਕਿਆਂ ਵਿਚੋਂ ਵੀ ਹਨ। ਇਹਨਾਂ ਨੂੰ ਵਿਸ਼ੇਸ਼ ਪੜ੍ਹਾਈ ਕਰਵਾ ਕੇ ਸਕੂਲ ਦੇ ਮਿਆਰ ਅਨੁਸਾਰ

ਕੀਤਾ ਗਿਆ ਹੈ ਅਤੇ ਦੋ ਸਾਲ ਦਾ ਕੋਰਸ ਛੇ ਮਹੀਨਿਆਂ ਵਿਚ ਪੂਰਾ ਕੀਤਾ ਗਿਆ। ਇਹ ਸਕੂਲ ਸੋਵੀਅਤ ਯੂਨੀਅਨ ਰੂਸ ਦੀ ਇਕ ਸਿਖਿਆ ਪ੍ਰਣਾਲੀ ਅਨੁਸਾਰ ਕੰਮ ਕਰਦਾ ਹੈ ਇਸ ਵਿਚ ਸਾਢੇ ਤਿਨ ਸਾਲ ਤੋਂ ਲੈ ਕੇ ਨੌਂ ਸਾਲ ਦੀ ਉਮਰ ਦੇ ਬੱਚੇ ਪੜ੍ਹਦੇ ਹਨ। ਅਜੇ ਇਹ ਚੌਥੀ ਸ਼੍ਰੇਣੀ ਤਕ ਹੈ ਅਗਲੇ ਸਾਲ ਤੋਂ ਇਹ ਪੰਜਵੀਂ ਸ਼੍ਰੇਣੀ ਤਕ ਹੋ ਜਾਵੇਗਾ। ਹੈਡਮਾਸਟਰ ਜੀ ਨੇ ਸਕੂਲ ਵਾਸਤੇ ਪੂਜਯ ਮਾਤਾ ਚੰਦ ਕੌਰ ਜੀ ਦਾ ਉਚੇਰਿਆ ਜ਼ਿਕਰ ਕੀਤਾ ਜਿਨ੍ਹਾਂ ਨੇ ਬਚਿਆਂ ਨੂੰ ਮੁਢਲੇ ਦਿਨਾਂ ਵਿਚ ਆਪਣੀ ਨਿਜੀ ਮਾਵਾਂ ਦੀ ਘਾਟ ਮਹਿਸੂਸ ਨਹੀਂ ਹੋਣ ਦਿਤੀ।

ਇਸ ਤੋਂ ਬਾਅਦ ਕਵਿਤਾਵਾਂ ਵਖਿਆਨਾਂ ਅਤੇ ਕੀਰਤਨ ਦੇ ਪ੍ਰੋਗਰਾਮਾਂ ਦੀ ਸਿਲਸਲੇ ਵਾਰ ਲੜੀ ਸ਼ੁਰੂ ਹੋ ਗਈ। ਇਕ ਪ੍ਰੋਗਰਾਮ ਪੰਜਾਬੀ ਅਤੇ ਅੰਗਰੇਜ਼ੀ ਵਿਚ ਸੀ ਸ਼ਹੀਦ ਭਗਤ ਸਿੰਘ ਦੇ ਜੀਵਨ ਉਤੇ। ਤੀਜੀ ਸ਼੍ਰੇਣੀ ਦੇ ਗੁਰਭਗਤ ਸਿੰਘ ਦਾ ਵਿਆਖਿਆਣ ਬਹੁਤ ਠਰੰਮੇ ਭਰਿਆ ਸੀ। ਉਸ ਦੇ ਬਾਅਦ ਕੇ. ਜੀ ਦੇ ਵਿਦਿਆਰਥੀਆਂ ਅਨੇਕਾਂ ਕਵਿਤਾਵਾਂ ਪੜ੍ਹੀਆਂ। ਅੰਗਰੇਜ਼ੀ ਵਿਚ ਕਾਕਾ ਰਘਬੀਰ ਸਿੰਘ ਚੌਥੀ ਸ਼੍ਰੇਣੀ ਦੇ ਵਿਦਿਆਰਥੀ ਨੇ "ਸਕੂਲ ਐਂਡ ਕਾਲਜਿਜ਼" ਵਿਸ਼ੇ ਤੇ ਭਾਸ਼ਨ ਦਿਤਾ। ਕਾਕਾ ਜੈ ਸਿੰਘ ਸ਼੍ਰੇਣੀ ਦੂਸਰੀ ਅਤੇ ਸਾਥੀਆਂ ਨੇ ਇਕ ਕਵਿਤਾ ਗਾ ਕੇ ਸੁਣਾਈ "ਧੰਨ ਗੁਰੂ ਨਾਨਕ ਇਕ ਵਾਰੀ ਫਿਰ ਇਸ ਦੁਨੀਆਂ ਤੇ ਆ ਜਾਵੋ"

ਬੱਚਿਆਂ ਦਾ ਲੜੀਵਾਰ ਪ੍ਰੋਗਰਾਮ ਇਕ ਫਿਲਮ ਦੀ ਰੀਲ ਵਾਂਗ ਚਲੀ ਜਾ ਰਿਹਾ ਸੀ ਇਕ ਤੋਂ ਇਕ ਚੜ੍ਹਦਾ। ਇਕ ਕ੍ਰਿਤੀ ਮੁਕਦੀ ਦੇਖਣ ਨੂੰ ਜੀਅ ਨਾ ਮੰਨਦਾ। ਅਗਲੀ ਵਾਰ ਮੁੜ ਇਹੋ ਹਾਲ ਹੁੰਦਾ। ਕਾਕਾ ਜਤਿੰਦਰ ਸਿੰਘ ਰਣਜੀਤ ਸਿੰਘ ਸੁਖਜੀਤ ਸਿੰਘ ਅਤੇ ਭਗਵਾਨ ਸਿੰਘ ਨੇ ਅੰਗਰੇਜ਼ੀ ਕਵਿਤਾ 'ਦ ਕਾਬਲਰ' ਸੁਣਾਈ। ਕਾਕਾ ਰਨਬੀਰ ਅਤੇ ਜੈ ਸਿੰਘ ਨੇ ਸ਼ਬਦ ਗਾਇਆ! ਫਿਰ ਅੰਗਰੇਜ਼ੀ ਕਵਿਤਾ ਟਵੈਂਟੀ ਫਰੋਗੀਜ਼ ਵੈਂਟ ਟੂ ਸਕੂਲ ਦੂਸਰੀ ਤੇ ਤੀਸਰੀ ਸ਼੍ਰੇਣੀ ਦੇ ਵਿਦਿਆਰਥੀਆਂ ਗੁਰਬਚਨ ਸਿੰਘ ਗੁਰਸੇਵ ਸਿੰਘ ਅਤੇ ਨਰੰਜਨ ਸਿੰਘ ਨੇ ਗਾਇਆ।

ਇਸ ਤੋਂ ਅਗਲਾ ਕਾਰਜ ਹੱਲੇ ਦਾ ਦੀਵਾਨ ਸੀ। ਮਾਸੂਮ ਬਚਿਆਂ ਦੇ ਹੱਥਾਂ ਵਿਚ ਛੋਟੀਆਂ ਛੋਟੀਆਂ ਛੈਣਿਆਂ ਦੀਆਂ ਜੋੜੀਆਂ ਸਨ। ਇਕ ਬਚੇ ਕੋਲ ਢੋਲਕ ਸੀ। ਦੋ ਜਥੇਦਾਰ ਖੜੇ ਹੋ ਕੇ ਕੰਨ ਤੇ ਹੱਥ ਧਰ ਕੈ ਅਤੇ ਬਾਂਹ ਉਲਾਰ ਕੇ ਸ਼ਬਦ ਪੜ ਰਹੇ ਸਨ।

"ਗਊਅਨ ਕੇ ਰਖਵਾਰੇ ਕਬ ਘਰ ਆਵੋਗੇ"

ਦੀਵਾਨ ਦੀ ਵਿਸ਼ੇਸ਼ ਸਿਫਤ ਇਹ ਸੀ ਕਿ ਸ਼ਬਦ ਦੀ ਲੈਅ ਬਹੁਤ ਘੱਟ ਅਤੇ ਬੜਵੀਂ ਇਕਸਾਰ ਸੀ। ਇਸ ਮੁਸ਼ਕਲ ਕਾਰਜ ਦੀ ਸਿਖਲਾਈ ਸਤਿਗੁਰੂ ਜੀ ਦੇ ਹਜ਼ੂਰੀ ਸੇਵਕ ਸੰਤ ਬਲਕਾਰ ਸਿੰਘ ਜੀ ਦੁਆਰਾ ਹੋਈ ਸੀ ਜੋ ਸਕੂਲ ਵਿਚ ਸੇਵ ਕਰਦੇ ਹਨ। ਸੁਰ ਤਾਲ ਲੈਅ ਅਤੇ ਬੋਲਾਂ ਨੇ ਸ਼ੋਮਾ ਬੰਨ੍ਹ ਦਿਤਾ ਸੀ।

ਹੱਲੇ ਦੇ ਪ੍ਰਭਾਵਸ਼ਾਲੀ ਦੀਵਾਨ ਬਾਦ ਅੰਗਰੇਜ਼ੀ ਵਿਚ ਲੈਕਚਰ 'ਮਹਾਂਵੀਰਾ' ਚੌਥੀ ਸ਼੍ਰੇਣੀ ਦੇ ਅਮਨਦੀਪ ਸਿੰਘ ਨੇ ਦਿਤਾ। ਚੌਥੀ ਸ਼੍ਰੇਣੀ ਦੇ ਹੀ ਮਾਸਟਰ ਜਗਦੇਵ ਸਿੰਘ ਨੇ ਪੰਜਾਬੀ ਗੀਤ "ਅੱਜ ਲੋੜ ਵਤਨ ਨੂੰ ਜੋੜ ਦੀ" ਗਾਇਆ। ਚੌਥੀ ਦੇ ਹੀ ਵਿਦਿਆਰਥੀ ਕਿਰਪਾਲ ਸਿੰਘ ਨੇ ਅੰਗਰੇਜ਼ੀ ਵਿਚ 'ਐਰੋ ਐਂਡ ਸਾਂਗ' ਕਵਿਤਾ ਪੜ੍ਹੀ।

"ਮੇਰੇ ਗੁਰੂ ਨੇ ਅਮ੍ਰਿਤ ਸਾਜਿਆ" ਗੁਰਮੀਤ ਸਿੰਘ ਚੌਥੀ ਦੇ ਵਿਦਿਆਰਥੀ ਨੇ ਪੜ੍ਹੀ। ਸ਼ੰਕਰਚਾਰੀਯ ਤੇ ਅੰਗਰੇਜ਼ੀ ਵਿਚ ਕਵਿਤਾ ਚੌਥੀ ਕਲਾਸ ਨੇ ਮਾਸਟਰ ਵਿਕਰਮਾਜੀਤ ਸਿੰਘ ਨੇ ਸੁਣਾਈ।

ਗੁਰਸੇਵਕ ਸਿੰਘ ਚੌਥੀ ਦੇ ਵਿਦਿਆਰਥੀ ਦੀ ਅਗਵਾਈ ਵਿਚ ਮੁੜ ਢੋਲਕ ਛੈਣਿਆਂ ਨਾਲ "ਕਲਜੁਗ ਵਿਚ ਝੰਡਾ ਝੂਲ ਰਿਹਾ ਗੁਰੂ ਰਾਮ ਸਿੰਘ ਤੇਰਾ" ਧਾਰਣ ਨਾਲ ਸ਼ਬਦ ਪੜ੍ਹ ਕੇ ਪੁਰਾਣੇ ਨਾਮਧਾਰੀ ਦੀਵਾਨਾਂ ਦੀ ਯਾਦ ਤਾਜ਼ਾ ਕਰ ਦਿਤੀ।

ਅੰਗਰੇਜ਼ੀ ਵਿਚ ਬਲਵੰਤ ਸਿੰਘ ਚੌਥੀ ਦੇ ਲੈਕਚਰ ਜਸਵਿੰਦਰ ਸਿੰਘ (ਚੌਥੀ) ਦੇ ਪੰਜਾਬੀ ਗੀਤ, ਪਲਵਿੰਦਰ ਸਿੰਘ ਪਹਿਲੀ ਸ਼੍ਰੇਣੀ ਦੀ ਅੰਗਰੇਜ਼ੀ ਕਵਿਤਾ, ਚੌਥੀ ਦੇ ਵਿਦਿਆਰਥੀਆਂ ਦੀ ਅੰਗਰੇਜ਼ੀ ਕਵਿਤਾ, ਜਗਮੋਹਨ ਸਿੰਘ ਪਹਿਲੀ ਸ਼੍ਰੇਣੀ ਦੀ ਪੰਜਾਬੀ ਕਵਿਤਾ, ਤਰਲੋਕ ਸਿੰਘ (ਦੂਜੀ) ਅਤੇ ਗੁਰਪ੍ਰੀਤ ਕਲਸੀ (ਤੀਸਰੀ) ਦੀ ਅੰਗਰੇਜ਼ੀ ਕਵਿਤਾ ਬਾਦ ਅਕੈਡਮੀ ਦੇ ਸਕੱਤਰ ਸਰਦਾਰ ਨਿਰਮਲ ਸਿੰਘ ਜੀ ਦਾ ਭਾਸ਼ਣ ਹੋਇਆ। ਇਸ ਵਿਚ ਉਹਨਾਂ ਸਕੂਲ ਦੀ ਕਾਰਗੁਜ਼ਾਰੀ ਦਸੀ।

ਵਿਸ਼ੇਸ਼ ਪਰੋਗਰਾਮ ਇਹ ਸੀ ਕਿ ਇਸ ਸਥਾਨ ਤੇ ਹੀ ਸਕੂਲ ਦੇ ਮਾਸੂਮ ਵਿਦਿਆਰਥੀਆਂ ਵਲੋਂ ਕੀਤੇ ਆਦਿ ਸ੍ਰੀ ਗ੍ਰੰਥ ਸਾਹਿਬ ਦੇ ਪਾਠ ਦਾ ਭੋਗ ਉਹਨਾਂ ਵਲੋਂ ਹੀ ਪਾਇਆ ਗਿਆ। ਦੂਸਰੀ ਅਤੇ ਚੌਥੀ ਸ਼੍ਰੇਣੀ ਦੇ ਵਿਦਿਆਰਥੀਆਂ ਨੇ ਬਹੁਤ ਸ਼ਪਸ਼ਟ ਅਤੇ ਤਿਖੀ ਸੁਰ ਵਿਚ ਨਾਵੇਂ ਮਹਲੇ ਦੇ ਸਲੋਕ ਉਚਰਨ ਕੀਤੇ ਅਤੇ ਬਾਅਦ ਵਿਚ ਰਾਗ ਮਾਲਾ ਦਾ ਪਾਠ ਕੀਤਾ ਅਤੇ ਅਰਦਾਸ ਵੀ ਬਹੁਤ ਠਰੰਮੇ ਨਾਲ ਕੀਤੀ। ਜੈਕਾਰੇ ਨਾਲ ਸਾਰਾ ਆਕਾਸ਼ ਗੂੰਜ ਉਠਿਆ ਅਤੇ ਵਿਦਿਆਰਥੀਆਂ ਦੇ ਪਹਿਲੇ ਪ੍ਰੋਗਰਾਮ ਨੇ ਸਭ ਦਾ ਮਨ ਜਿਤ ਲਿਆ।

ਇਨਾਮ ਵੰਡ ਦੇ ਪ੍ਰਭਾਵਸ਼ਾਲੀ ਕਰਮ ਬਾਦ ਸ੍ਰੀ

ਸਤਿਗੁਰੂ ਜਗਜੀਤ ਸਿੰਘ ਜੀ ਨੇ ਬਚਿਆਂ ਨੂੰ ਆਸ਼ੀਰ ਦੇਣ ਵਾਸਤੇ ਉਪਦੇਸ਼ ਦਿਤਾ।

ਇਹ ਉਹ ਥਾਂ ਹੈ ਜਿਥੇ ੧੯੫੪ ਵਿਚ ਗੁਰੂ ਨਾਨਕ ਨਾਮ ਲੇਵਾ ਸਰਬ ਸੰਪ੍ਰਦਾਇ ਕਾਨਫਰੰਸ ਹੋਈ ਸੀ। ਸਕੂਲ ਨੂੰ ਸ਼ੁਰੂ ਹੋਇਆਂ ਛੇ ਮਹੀਨੇ ਹੀ ਹੋਏ ਹਨ। ਇਸੇ ਵਿਚ ਬਚਾ ਕਿੰਨਾ ਕੁ ਸਿਖ ਸਕਦਾ ਹੈ ਪਰ ਇਸ ਕਾਰਜ ਕਰਮ ਨੇ ਦਸਿਆ ਹੈ ਕਿ ਸਕੂਲ ਵਿਚ ਕਿਵੇਂ ਸਿਖਿਆ ਦਿਤੀ ਜਾ ਰਹੀ ਹੈ। ਮੈਨੂੰ ਖੁਸ਼ੀ ਹੋਵੇਗੀ ਜਿਹੜੇ ਬਚੇ ਪਾਠ ਕਰਦੇ ਹਨ ਉਹਨਾਂ ਨੂੰ ਅਰਥ ਵੀ ਸਮਝਾ ਸਕੀਏ। ਇਸ ਸਕੂਲ ਵਿਚ ਪਾਠ ਦਾ ਭੋਗ ਪਾਉਣ ਅਤੇ ਅਰਦਾਸ ਕਰਨ ਦੀ ਜੋ ਪਿਰਤ ਤੋਰੀ ਹੈ ਇਹ ਇਕ ਲੰਮੀ ਪੁਲਾਂਗ ਹੈ। ਘਰਾਂ ਵਿਚ ਅਜਿਹਾ ਨਿਤਨੇਮ ਨਹੀਂ ਹੋ ਸਕਦਾ ਜਿਹੋ ਜਿਹਾ ਇਥੇ ਹੁੰਦਾ ਹੈ। ਜਦੋਂ ਸਾਡੇ ਪਰਚਾਰਕ ਬੀ. ਏ. ਐਮ. ਏ. ਹੋਣਗੇ ਤਾਂ ਆਪ ਹੀ ਪਰਚਾਰ ਵਿਚ ਵੀ ਫਰਕ ਆਵੇਗਾ।

ਅੰਤ ਉਤੇ ਬਚਿਆਂ ਅਤੇ ਸਟਾਫ ਨੂੰ ਸਤਿਗੁਰੂ ਜੀ ਆਸ਼ੀਰਵਾਰ ਦਿਤੀ।

ਕੇਵਲ ਛੇ ਮਹੀਨਿਆਂ ਦੇ ਨਮੂਨੇ ਜਿਹੇ ਸਮੇਂ ਵਿਚ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਇਸ ਪ੍ਰੋਗਰਾਮ ਨੇ ਦਰਸ਼ਕਾਂ ਦੇ ਮਨਾਂ ਤੇ ਡੂੰਘੀ ਛਾਪ ਲਾ ਦਿਤੀ।

### ਇਕ ਸੁਝਾਅ

ਅਕਾਡਮੀ ਦੇ ਪਰਬੰਧਕ ਅਤੇ ਵਡੇ ਮੇਲੇ ਕਰਵਾਉਣ ਵਾਲੇ ਦਾਨੀ ਸਜਨ ਅਤੇ ਪਰਬੰਧਕ ਜਿਥੇ ਏਨੇ ਖਰਚ ਕਰਦੇ ਹਨ ਉਥੇ ਜੇ ਇਕ ਚੰਗੇ ਫੋਟੋਗਰਾਫਰ ਨੂੰ ਨਿਯੁਕਤ ਕਰਨ ਅਤੇ ਪਰੈਸ ਵਾਸਤੇ ਤਸਵੀਰਾਂ ਉਪਲਬਧ ਕਰਨ ਤਾਂ ਇਹ ਪ੍ਰਾਪਤੀ ਵਾਲੀ ਗਲ ਹੋਵੇਗੀ। ਇਸ ਪਾਸੇ ਵਲ ਹਦੋਂ ਵਧ ਅਵੇਸਲਾਪਨ ਬਹੁਤ ਰੜਕਦਾ ਹੈ ਅਤੇ ਨੁਕਸਾਨਦੇਹ ਵੀ ਹੈ। ਉਂਝ ਫ਼ੋਟੋਗਰਾਫਰਾਂ ਦਾ ਇਕ ਜਮਗਟਾ ਜ਼ਰੂਰ ਓਥੇ ਹੁੰਦਾ ਹੈ ਪਰ ਕਿਸ ਕੰਮ ?

—ਜਗਦੀਸ਼ ਸਿੰਘ

ਪੁਸਤਕ ਚਰਚਾ

## ਨਗ਼ਮਾਂ ਉਦਾਸ ਹੈ

ਸ਼ਾਇਰ : ਰਾਜਿੰਦਰ ਪਰਦੇਸੀ
ਮੁੱਲ ੫ ਰੁਪਏ, ਪੰਨੇ ੮੦
ਪ੍ਰਕਾਸ਼ਕ : ਦੀਪਕ ਪਬਲਿਸ਼ਰਜ, ਜਲੰਧਰ.

'ਅੱਖਰ ਅੱਖਰ ਤਨਹਾਈ' ਗ਼ਜ਼ਲ-ਸੰਗ੍ਰਹਿ ਨਾਲ ਰਜਿੰਦਰ ਪਰਦੇਸੀ ਆਪਣੇ ਕਾਵਿ ਹਸਤਾਖਰ ਦੀ ਪਛਾਣ ਕਰਵਾ ਚੁੱਕਾ ਹੈ। ਵਿਸ਼ਾਤਮਕ ਪੱਖੋਂ ਉਸਦੀ ਗਜ਼ਲ ਬਾਰੇ ਕਿੰਤੂ ਹੋ ਸਕਦੈ, ਪਰ ਸ਼ਿਲਪ ਪੱਖੋਂ ਉਹ ਪ੍ਰੌਢਤਾ ਰਖਦਾ ਹੈ। 'ਨਗ਼ਮਾ ਉਦਾਸ ਹੈ' ਇਸ ਪਰਪੱਕ ਸ਼ਾਇਰ ਦਾ ਦੂਸਰਾ ਕਾਵਿ-ਸੰਕਲਨ ਹੈ, ਜਿਸ ਵਿਚ ਗੀਤ ਗ਼ਜ਼ਲਾਂ ਤੇ ਨਜ਼ਮਾਂ ਤਿੰਨ ਕਾਵਿ-ਸਿਨਫ਼ਾਂ ਸ਼ਾਮਿਲ ਹਨ.

ਪਰਦੇਸੀ-ਕਾਵਿ- ਅਧਿਅਨ ਬਾਅਦ, ਉਹ 'ਅੱਖਰ ਅੱਖਰ ਤਨਹਾਈ' ਤੋਂ ਅਗੇਰੇ ਜਾਪਦਾ ਹੈ, ਪਿਆਰ, ਆਰਥਕ ਮੰਦਹਾਲੀ/ ਸ਼ੋਸ਼ਲ ਤੇ ਪੰਜਾਬ-ਸਥਿਤੀ ਤਿੰਨ ਅਹਿਮ ਸਮਕਾਲੀ ਮਸਲੇ ਕਾਵਿ-ਭਾਵ ਬਣਦੇ ਹਨ। ਪੰਜਾਬ ਦੀ ਤ੍ਰਾਸਦਿਕ ਸਥਿਤੀ ਨੂੰ ਤਕਰੀਬਨ ਹਰ ਸ਼ਾਇਰ ਨੇ ਅਭੀਵਿਅਕਤ ਕੀਤਾ ਹੈ, ਕਈਆਂ ਮਹਿਜ਼ ਸਥਿਤੀ ਰੂਪਾਂਤਰ, ਕਈਆਂ ਭਾਵੁਕ ਵੇਦਨਾਂ ਵਿਚ ਅਤੇ ਕਈਆਂ ਵਿਅੰਗਾਤਮਕ ਸੁਰ ਵਿਚ। ਪਰਦੇਸੀ ਕਾਵਿ ਵਿਚ ਇਸਦੀ ਪੇਸਕਾਰੀ ਸਥਿਤੀ ਰੂਪਾਂਤਰ ਤੋਂ ਵਿਅੰਗ ਤੱਕ ਦੀ ਹੈ। ਕਾਵਿ-ਸੁਰ ਇਕ ਧਿਰ ਪ੍ਰਤੀ ਜਜ਼ਬਾਤੀ ਨਹੀਂ, ਸਗੋਂ ਮਨੁੱਖਤਾ ਸਭਿਆਚਾਰਕ ਕਤਲ ਪ੍ਰਤੀ ਉਦਾਸ ਹੈ.

ਜਮਨਾ ਤੋਂ ਰਾਵੀ ਤੱਕ ਹੋਏ ਪਾਣੀ ਪਾਣੀ ਲੋਕ,
ਸੋਚਣ, ਮਾਨਵਤਾ ਦਾ ਟੱਬਰ ਕਿਥੇ ਡੁਬ ਗਿਆ,
ਆਲ੍ਹਣਿਆਂ ਚੋਂ ਫੜ ਕੇ ਜਦ ਪੁੱਠੇ ਲਟਕਾਏ ਬੋਟ,
ਤੂੰ ਕੀ ਜਾਣੇ ਮੇਰੇ ਅੰਦਰੋਂ ਕੀ ਕੁਝ ਬਿਖਰ ਗਿਆ, (੭੬)

ਇਸ ਦੁਖਾਂਤਕ ਸਥਿਤੀ ਲਈ ਜ਼ਿੰਮੇਵਾਰ ਦੋਨਾਂ ਧਿਰਾਂ' ਤੇ ਉਂਗਲ ਧਰਦਾ ਹੈ।''ਮੈਂ ਕਦੀ ਨਹੀਂ ਸੌਂਵਾਂਗਾਂ' ਨਜ਼ਮ ਵਿਚ ਜੇ ਉਹ ਬਾਬੇ ਨਾਨਕ ਦੀ ਤਸਵੀਰ ਅੱਗੇ ਹੱਥ ਜੋੜ ਦੁਆ ਕਰਦਾ ਹੈ ਕਿ ਚੀਕਾਂ ਮਾਰਦੇ ਬੱਚੇ ਵਾਲਾ ਸੁਪਨਾ ਸੱਚ ਨਾ ਹੋਵੇ ਤਾਂ ਦਿੱਲੀ ਦਾ ਮਰਸੀਆ' ਵਿਚ ਜ਼ਿੰਮੇਵਾਰ ਸੱਤਾਧਾਰੀਆਂ ਨੂੰ ਵੀ ਲੰਮੇ ਹਥੀਂ ਲੈਂਦਾ ਹੈ।

ਤੂੰ ਤਖਤਾਂ ਤੂੰ ਤਾਜਾਂ ਵਾਲੀ,
ਹੋਈਓਂ ਅੰਨ੍ਹੀਂ ਬੋਲੀ,
ਤੂੰ ਅੱਗ ਵੰਡੀ ਹਥੀਂ,
ਜ਼ਾਲਮ ਸਾੜ ਗਏ ਫੁਲਵਾੜੀ,
....................

ਸਾਡੇ ਭਾਅ ਦੀ ਅੱਜ ਤੋਂ ਦਿਲੀਏ
ਤੂੰ ਜਿਉਂਦੀ ਮੋਈ, (੧੭)

ਪਰਦੇਸੀ ਸਿਰਫ ਦੂਸ਼ਨਬਾਜੀ ਤਕ ਸੀਮਤ ਨਹੀਂ, ਉਸਦੀ ਸੁਹਿਰਦ, ਮਾਨਵਤਾਵਾਦੀ ਚੇਤਨਾ ਮਾਨਵ-ਸਾਂਝ ਸਭਿਆਚਾਰਕ ਸਾਂਝ ਨੂੰ ਬਣਾਈ ਰੱਖਣ ਦੀ ਧਾਰਨੀ ਹੈ। ੧੯੪੭ ਦਾ ਦੁਖਾਂਤ ਉਹ ਮੁੜ ਦੁਹਰਾਉਣ ਤੋਂ ਵਰਜਦਾ ਹੈ. ਉਹ ਜਾਣਦੈ ਇਕ ਵਾਰ ਪਾਈਆਂ ਲੀਕਾਂ ਫਿਰ ਮਿਟਦੀਆਂ ਨਹੀਂ,

ਜ਼ਰਾ ਸੋਚੋ, ਪੰਜਾ ਸਾਹਿਬ ਤੇ ਕਿੱਥੇ ਹੈ ਨਨਕਾਣਾ,
ਉਹ ਵੇਲਾ ਹੱਥ ਨਹੀਂ ਆਇਆ ਇਹ ਵੇਲਾ ਹੱਥ ਨਹੀਂ ਆਣਾ,
ਅਸੀਂ ਗਲਤੀ ਪੁਰਾਣੀ ਨਾ ਦੁਹਰਾਈਏ, ਨਾ ਦੁਹਰਾਈਏ
ਜੇ ਕੇਰਾਂ ਬਣ ਗਏ ਬੰਨੇ ਮਿਟਾਏ ਜਾ ਨਹੀਂ ਸਕਣੇ। (੧੯)

ਇਸ ਸਾਂਝ ਨੂੰ ਬਣਾਈ ਰਖਣ ਲਈ ਪਿਆਰ, ਆਪਸੀ ਮੋਹ ਦੇ ਰਿਸ਼ਤੇ ਅਸਲ ਸਾਧਨ ਹੈ. ਇਸ ਸੰਦਰਭ ਵਿਚ ਉਸਦਾ ਪ੍ਰੇਰਣਾ ਭਾਵ / ਚਿੰਤਨ ਮੋਹ ਕਾਲੀਨ ਅਧਿਆਤਮਕ ਚਿੰਤਨ ਹੈ। ਪੰਜਾ ਸਾਹਿਬ, ਨਨਕਾਣਾ ਗੁਰੂ ਨਾਨਕ ਆਦਿ ਦਾ ਜ਼ਿਕਰ ਇਸ ਧਰਤੀ ਕਰਕੇ ਹੀ ਹੈ।

ਬੇਸ਼ਕ ਰਾਜਿੰਦਰ ਸਮਾਜਵਾਦੀ ਯਥਾਰਥਬਾਦ ਨੂੰ ਨਾਅਰੇ ਵਜੋਂ ਨਹੀਂ ਅਪਨਾਉਂਦਾ, ਪਰ ਉਹ ਸਹਿਜੇ ਹੀ ਇਸ ਨਾਲ ਜੁੜਿਆ ਹੋਇਆ ਵੀ ਹੈ, ਅਜੋਕੇ ਮਨੁਖ ਨੇ ਪੈਦਾਵਾਰੀ ਸ਼ਕਤੀਆਂ ਦੀ ਸਮਰਥਾ ਤਾਂ ਵਧਾ ਲਈ ਹੈ, ਪਰ ਉਹ ਇਨ੍ਹਾਂ ਨੂੰ ਕੇਂਦਰਤ ਅਤੇ ਕਾਬੂ ਵਿਚ ਨਹੀਂ ਰੱਖ ਸਕਿਆ, ਜਿਸ ਕਾਰਨ ਉਸਦੀ ਜ਼ਿੰਦਗੀ ਬੇਮਾਅਨੀ ਖੰਡਿਤ ਹੁੰਦੀ ਜਾਪਦੀ ਹੈ। ਆਰਥਕ ਸ਼ੋਸ਼ਲ ਮੰਦਹਾਲੀ ਵਧੇ ਹੀ ਹਨ। ਮਨੁਖੀ ਸਾਂਝ, ਰਿਸ਼ਤੇ ਖੰਡਿਤ ਹੋ ਰਹੇ ਹਨ। ਵਿਅਕਤੀ ਪ੍ਰਤੀ ਬੇਗਾਨਗੀ ਦਾ ਭਾਵ ਵੀ ਇਸ ਚੋਂ ਉਪਜਿਆ ਹੈ. ਪਰ ਇਹ ਸਭ ਕੁਝ ਦੇ ਬਾਵਜੂਦ ਮਾਨਵਵਾਦੀ ਬਿਰਤੀ ਵਾਲਾ ਕਵੀ ਸਮਾਜਵਾਦੀ ਸਿਸਟਮ ਨੂੰ ਪੂਰੀ ਤਰਾਂ ਨਿਕਾਰਦਾ ਨਹੀਂ, ਇਸ ਪ੍ਰਤੀ ਆਸਵੰਦ ਹੈ। ਸਰਘੀ ਜ਼ਿੰਦਗੀ' ਅਤੇ '?' ਨਜ਼ਮ ਇਸ ਪ੍ਰਸੰਗ ਵਿਚ ਖੋਜੀਆਂ ਜਾ ਸਕਦੀਆਂ ਹਨ। ਇਸ ਸ਼ੋਸ਼ਣ ਪ੍ਰਤੀ ਉਹ ਸਿਰਫ ਸੰਵੇਦਨਸ਼ੀਲ, ਹਮਦਰਦੀ ਵਾਲੇ ਭਾਵ ਨਹੀਂ ਰਖਦਾ, ਕਦੇ ਕਦਾਈਂ ਰੋਹ ਵਿਚ ਵੀ ਆਉਂਦਾ ਹੈ.

ਅਸੀਂ ਹੱਥਾਂ ਦਾ ਜਾਦੂ ਹੁਣ ਦਿਖਾਵਾਂਗੇ, ਦਿਖਾਵਾਂਗੇ,
ਇਹ ਆਪਣੇ ਮਹਿਲ ਵੇਖੇਂਗਾ ਤੂੰ ਡਿਗਦੇ ਢਾਰਿਆਂ ਵਾਂਗੂੰ.
(੨੨)

ਪਰਦੇਸੀ ਨਕਸਲਵਾਦੀ ਲਹਿਰ ਵੇਲੇ ਜੁਝਾਰੂ ਤੇਵਰ ਰਖਦਾ ਸੀ ਤੇ ਇਹ ਸ਼ਿਅਰ ਉਸਦਾ ਸੂਚਕ ਹੈ। ਪਰ ਉਹ ਜੁਝਾਰੂ ਕਵੀਆਂ ਵਾਂਗ ਕਵਿਤਾ ਵਿਚ ਨਾ ਤੇ ਪੇਤਲਾਪਣ ਲਿਆਇਆ ਹੈ ਤੇ ਨਾ ਉਪਭਾਵਕ ਹੈ। ਉੱਚੇ ਬੋਲ ! ਇਹ ਕਾਵਿ-ਸਹਿਜਤਾ ਹੈ ! ਭਾਵ ਅਤੇ ਰੂਪ-ਵਿਧਾਨ ਵਿਚਦਾ ਸੰਤੁਲਨ। ਸ਼ਾਇਦ ਉਸ ਅੰਦਰਲੀ ਇਹ ਵਿਚਾਰਧਾਰਕ ਸੋਚ ਹੈ ਕਿ ਉਹ ਪਿਆਰ ਵਿਚ ਅਪੂਰਨ ਰਹਿ ਤੇ ਨਿਰਾਸ ਤਾਂ ਹੋਇਆ ਹੈ ਪਰ ਹੀਣ ਭਾਵੀ ਭਾਂਜਾਵਦੀ ਨਹੀਂ।

ਪਰਦੇਸੀ-ਕਾਵਿ ਦਾ ਤੀਸਰਾ ਪ੍ਰਮੁੱਖ ਭਾਵ ਪਿਆਰ-ਅਪੂਰਣਤਾ /ਅਧੂਰੇਪਣ ਦੀ ਭਾਵ ਅਭੀਵਿਅਕਤੀ ਹੈ। ਇਸ ਵਿਚ ਰੁਕਣ ਨਹੀਂ, ਸਹਿਜ ਅਭਿਵਿਅਕਤੀ ਹੈ, ਇਹ ਵੀ ਰੂਪ-ਵਿਧਾਨ ਦੀ ਸਮਝ ਕਰਕੇ ਆਈ ਹੈ। 'ਸੁਪਨੇ ਹੋਏ ਲੀਰਾਂ' ਅਤੇ ਬਾਕੀ ਹੋਰ ਗੀਤ ਅਜਿਹੇ ਭਾਵਾਂ ਦੀ ਪੇਸ਼ਕਾਰੀ ਕਰਦੇ ਹਨ। ਇਸ ਵਿਚ ਇਕ ਤਾ 'ਚਾਂਦੀ ਦੀਆਂ ਛਲਕਾਰਾਂ ਵਿਚ, ਹੂਕ ਦਾ ਦੱਬਿਆ ਜਾਣਾ ਹੈ, ਜੋ ਆਰਥਕ ਪਾੜੇ ਵਿਚ ਪਿਆਰ ਦੀ ਨਾਕਾਮੀ ਦਾ ਸੂਚਕ ਹੈ ਤੇ ਦੂਸਰਾ 'ਖ਼ਤ' ਨਜ਼ਮ, ਜਿਸ ਵਿਚ ਕਵੀ ਆਪਣੀ ਪਤਨੀ ਚੋਂ ਮਹਿਬੂਬਾ ਨੂੰ ਵੇਖਦਾ ਹੈ.

ਗੀਤਾਂ ਵਿਚ ਇਹ ਭਾਵ ਵੇਗਾਤਮਕ ਤਾਂ ਹਨ ਹੀ, ਬਿੰਬਾਤਮਕ ਵੀ ਹਨ। ਪਰਦੇਸੀ ਦੇ ਇਹ ਗੀਤ ਮਹਿਜ਼ ਸ਼ਬਦ-ਜਾਲ ਨਹੀਂ, ਲੋਕਯਾਨਕ ਵਾਤਵਰਣ ਕਾਰਨ ਇਹ ਗੀਤ ਪ੍ਰਭਾਵੀ ਬਣਦੇ ਹਨ। ਭਾਵ ਪੇਸ਼ਕਾਰੀ ਲਈ ਚੁਣੇ ਸ਼ਬਦ ਲੋਕ-ਖੇਤਰ 'ਚੋਂ ਵੀ ਹਨ ਤੇ ਪ੍ਰਕਿਰਤੀ-ਖੇਤਰ' ਚੋਂ ਵੀ, ਜਿਵੇਂ ਪੌਣ, ਪਾਣੀ, ਪੰਛੀ, ਪਹਾੜ, ਫੁੱਲ ਆਦਿ. ਏਹੋ ਨਹੀਂ ਉਸ ਲੋਕ-ਪਾਤਰਾਂ ਰਾਧਾ-ਸ਼ਾਮ ਨੂੰ ਸਮਕਾਲੀ ਸਥਿਤੀ / ਅਰਥਾਂ ਦੇ ਉਭਾਰ ਲਈ ਵੀ ਵਰਤਿਆ ਹੈ.

ਇਨ੍ਹਾਂ ਵਿਸ਼ਿਆਂ ਦੇ ਨਾਲ ਨਾਲ ਗ਼ਜ਼ਲ-ਸ਼ਿਅਰਾਂ ਵਿਚ ਕਿਤੇ ਕਿਤੇ ਅੱਜ ਦੇ ਜੱਟਲ-ਸਮਾਜ, ਵਿਅਕਤੀ-ਕਿਰਦਾਰ ਦੀ ਅਭੀਵਿਅਕਤੀ ਵੀ ਕਰ ਗਿਆ ਹੈ। ਅਜੇਹੇ ਵੇਲੇ ਉਸ ਦਾ ਕਾਵਿ-ਸੁਰ ਵਿਅੰਗਾਤਮਕ ਹੁੰਦਾ ਹੈ। ਇਹ ਵੀ ਕਹਿ ਸਕਦੇ ਹਾਂ ਕਿ ਵਿਅੰਗ ਉਸ ਲਈ ਕਾਵਿ-ਹਥਿਆਰ ਹੈ।

ਡਰਾਮੇ ਬਾਜ਼ੀਆਂ ਦੇ ਯੁੱਗ ਚ ਇਉਂ ਭੁਖੇ ਤੇ ਨਾ ਮਰਦੇ,
ਪਖੰਡ ਆਪਾਂ ਵੀ ਜੇ ਕੋਈ ਰਚਾ ਲੈਂਦੇ ਤਾਂ ਚੰਗਾ ਸੀ। (੨੧)

ਉਸਦੀ ਕਾਵਿਕ ਸਹਿਜ ਅਭੀਵਿਅਕਤੀ, ਖਿਆਲ ਤੇ ਰੂਪ-ਵਿਧਾਨ ਵਿਚਲਾ ਸੰਤੁਲਨ,ਵਿਅੰਗ ਕਾਵਿ ਵਿਸ਼ੇਸ਼ਤਾਈਆਂ ਹਨ। ਪਰ ਭਾਵ ਪ੍ਰਗਟਾ ਲਈ ਸ਼ਬਦ, ਬਿੰਬ ਮੱਧਕਾਲੀ ਕਵਿਤਾ ਵਾਲੇ ਹੋਣ ਕਰਕੇ, ਉਸਦੀ ਕਵਿਤਾ ਪੁਰਾਣੀ ਤੇ ਨਵੀਂ ਕਵਿਤਾ ਦਾ ਮਿਸ਼ਰਣ ਹੈ। ਇਹ ਔਗੁਣ ਨਹੀਂ, ਗੁਣ ਬਣਿਆ ਹੈ। ਉਹ ਸਹੀ ਆਖਦਾ ਹੈ ਕਿ ਉਹ ਵਿਰਸੇ ਨਾਲੋਂ ਟੁਟ ਕੇ ਅਖੌਤੀ ਵਿਧਵਤਾ ਦਾ ਧਾਰਨੀ ਨਹੀਂ। ਬੇਸ਼ਕ ਕਈਂ ਥਾਈਂ ਭਾਵ-ਵਿਰੋਧ ਵੀ ਹੈ, ਪਰ ਉਸਦੀ ਕਵਿਤਾ ਫਿਰ ਵੀ ਆਂਤਰਿਕਤਾ ਤੇ ਬਾਹਰਤਾ ਨੂੰ ਪ੍ਰਭਾਵੀ ਢੰਗ ਨਾਲ ਪੇਸ਼ ਕਰਦੀ ਹੈ.

**—ਅਵਤਾਰ ਸਿੰਘ**

# ਬੀਬੀ ਚਰਣਜੀਤ ਕੌਰ ਦਾ ਦੇਹਾਂਤ

ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅੱਤਿ ਪਿਆਰੀ ਪਵਿਤ੍ਰ-ਸਿਮਰਤੀ ਨਾਲ ਪੰਜ ਭਾਦੋਂ ਦਾਇਹ ਹਿਰਦੇ ਵੇਦਕ ਦਿਨ ਨਾਮਧਾਰੀ ਜਗਤ ਨਾਲ ਐਸਾ ਅਤੁਟ ਜੁੜਿਆ ਏ, ਜਿਸ ਦੀ ਪਵਿਤ੍ਰ ਯਾਦ ਨਾਲ ਲਖੂਕਾਂ ਰੂਹਾਂ ਕੁਰਲਾ ਉਠਦੀਆਂ ਨੇ । ਏਸੇ ਹੀ ਪੰਜ ਭਾਦੋਂ ਨੂੰ ਸ੍ਰੀ ਸਤਿਗੁਰੂ ਜੀ ਦੇ ਪਵਿਤ੍ਰ ਚਰਨ ਕੰਵਲਾਂ ਤੇ ਅਤੁਟ ਸ਼ਰਧਾ ਤੇ ਪਿਆਰ ਰਖਣ ਵਾਲੀ ਬੀਬੀ ਚਰਣਜੀਤ ਕੌਰ ਪੁਤਲੀ ਘਰ ਅਮ੍ਰਿਤਸਰ ਵਾਲੇ ਸ: ਮਹਿੰਦਰ ਸਿੰਘ ਜੀ ਦੀ ਸੁਪੱਤਨੀ ਸ੍ਰੀ ਸਤਿਗੁਰੂ ਜੀ ਦੀ ਪਵਿਤ੍ਰ ਯਾਦ ਨੂੰ ਹਿਰਦੇ 'ਚ ਵਸਾਂਦਿਆਂ ਲਮੇ ਪਏ ਪਏ ਹੀ ਹਿਰਦੇ ਗਤੀ ਰੁਕਣ ਕਾਰਨ ਆਪਣੀ ਸੰਸਾਰਕ ਜੀਵਨ ਯਾਤਰਾ' ਪੂਰੀ ਕਰਦਿਆਂ ਗੁਰੂ ਚਰਨਾਂ 'ਚ ਜਾ ਬਿਰਾਜੇ । ਇਸ ਦਿਨ ਤੋਂ ਹੀ ਭੋਗ ਦੇ ਅੰਤਮ ਛਿਨਾਂ ਤਕ ਉਹਨਾਂ ਦੀ ਆਤਮਿਕ ਸੁਖ ਸ਼ਾਂਤੀ ਲਈ ਸਮੂਹ ਸਥਾਨਕ ਸੰਗਤ ਮਿਲਕੇ ਉਹਨਾਂ ਦੇ ਗ੍ਰਿਹਿ ਵਿਖੇ ਇਕ ਘੰਟਾ ਰੁਜ਼ਾਨਾ ਨਾਮ ਸਿਮਰਨ ਕਰਦੀ ਰਹੀ । ਤੇ ਸ੍ਰੀ ਗ੍ਰੰਥ ਸਾਹਿਬ ਦੇ ਰਖੇ ਸਾਧਾਰਨ ਪਾਠ ਦਾ ਭੋਗ ੧੪ ਭਾਦੋਂ ਨੂੰ ਪਾਇਆ ਗਿਆ । ਭੋਗ ਸਮੇਂ ਗਏ: ਸੰਤ ਗਿਆਨ ਸਿੰਘ ਚੀ ਨੇ ਕੀਰਤਨ ਕਰਦਿਆਂ ਸ਼ਬਦ ਦੀ ਇਸ ਟੇਕ (ਏ ਮਨ ਪਿਆਰਿਆ ਤੂ ਸਦਾ ਸਚ ਸਮਾਲੇ । ਇਹ ਕੁਟੰਬੁ ਜਿ ਤੂ ਦੇਖਦਾ ਚਲੈ ਨਹੀ ਤੇਰੈ ਨਾਲੇ ) ਦੁਆਰਾ ਸਰੋਤਿਆਂ ਨੂੰ ਭਵਿਸ਼ ਲਈ ਸੁਚੇਤ ਕੀਤਾ । ਤੇ ਸਰੀਰਧਾਰੀ ਗੁਰੂ ਦੀ ਲੋੜ ਤੇ ਬਲ ਦਿਤਾ। ਬਾਅਦ ਵਿਚ ਸਾ: ਸੰਗਤ ਦੇ ਪ੍ਰਧਾਨ ਸ: ਸੂਰਤ ਸਿੰਘ ਜੀ ਤੇ ਸੂਬਾ ਹਰਬੰਸ ਸਿੰਘ ਦੋਸ਼ੀ ਔਰੰਗਾਬਾਦ ਨੇ ਬੀਬੀ ਜੀ ਦੇ ਸ਼ੁਭ ਗੁ-ਣਾਂ ਨੂੰ ਦੁਹਰਾਂਦਿਆਂ ਸ਼ਰਧਾਂਜਲੀ ਭੇਟ ਕੀਤੀ। ਸੁਰਗਵਾਸੀ ਬੀਬੀ ਜੀ ਸੂਬਾ ਹਰਬੰਸ ਸਿੰਘ ਦੋਸ਼ੀ ਜੀ ਦੇ ਭੈਣ ਜੀ ਸਨ । ਤੋਂ ਬਾਅਦ ਗੁਰੂ ਕਾ ਅਤੁੱਟ ਲੰਗਰ ਵਰਤਾਇਆ ਗਿਆ । ਸ੍ਰੀ ਸਤਿਗੁਰੂ ਗੀ ਦੇ ਚਰਨਾਂ ਚ ਅਰਦਾਸ ਹੈ । ਕਿ ਵਿਛੜੀ ਆਤਮਾਂ ਨੂੰ ਆਪਣੇ ਚਰਣਾ ਚ ਨਿਵਾਸ ਬਖਸ਼ਣ ਤੇ ਪ੍ਰਵਾਰ ਨੂੰ ਭਾਣਾ ਮੰਨਣ ਦਾ ਬਲ ਤੇ ਚਰਣ ਕੰਵਲਾਂ ਦਾ ਆਸਰਾ ਬਖਸ਼ਣ । (ਪ.ਪ.)

# ਦੂਸਰੀ ਬਰਸੀ

ਘਲਹਿ ਆਵਹਿ ਨਾਨਕਾ ਸਦੇ ਉਠੀ ਜਾਇ, ਦੇ ਮਹਾਂਵਾਕ ਅਨੁਸਾਰ ਅੱਜ ਤੋਂ ਦੋ ਸਾਲ ਪਹਿਲਾਂ ਬੀਬੀ ਮਹਿੰਦਰ ਕੌਰ ਜੀ (ਪਤਨੀ ਸੇਠ ਤਰਲੋਕ ਸਿੰਘ) ਆਪਣੀ ਸੰਸਾਰਕ ਯਾਤਰਾ ਪੂਰੀ ਕਰ ਸਤਿਗੁਰੂ ਜੀ ਦੇ ਚਰਨਾਂ ਵਿਖੇ ਜਾ ਬਿਰਾਜੇ ।

ਬੀਬੀ ਜੀ ਆਪਣੇ ਜੀਵਨ ਪੰਧ ਵਿਚ ਸੇਠ ਤਰਲੋਕ ਸਿੰਘ ਜੀ ਨਾਲ ਕਰੀਬ ੪੫ ਰੁੱਤਾਂ ਸਾਥ ਨਿਬਾਹਿਆ ਅਤੇ ਆਪਣੇ ਦੰਪਤੀ ਜੀਵਨ ਦੇ ਫਰਜ਼ਾਂ ਦੀ ਸਹੀ ਤਰ੍ਹਾਂ ਪਾਲਣਾ ਕੀਤੀ । ਜਿਥੇ ਸਬੰਧੀਆਂ ਤੇ ਬੱਚਿਆਂ ਨੂੰ ਸਦਮਾ ਪੁਜਾ ਉਥੇ ਨਾਮਧਾਰੀ ਸਮਾਜ ਨੂੰ ਵੀ ਇਕ ਨਿਰਇਛਕ ਸੇਵਕਾ ਦੀ ਘਾਟ ਮਹਿਸੂਸ ਹੋਈ ।

ਬੀਬੀ ਜੀ ਸੇਠ ਖਜ਼ਾਨ ਸਿੰਘ ਇਨਸਾਫ ਘਰ ਪੈਦਾ ਹੋਏ ਤੇ ਸੇਠ ਫੂਲਾ ਸਿੰਘ ਜੀ ਦੇ ਸਪੁਤਰ ਸੇਠ ਤਰਲੋਕ ਸਿੰਘ ਦੀ ਅਰਧ ਅੰਗੀ ਬਣ ਆਖਰੀ ਸੁਆਸ ਤਕ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ । ਆਪਣੇ ਧਨ ਦੌਲਤ ਪੁਤਰ ਧੀਆਂ ਤੇ ਸੁਖਾਂ ਨੂੰ ਸਤਿਗੁਰੂ ਜੀ ਦੀ ਬਖਸ਼ੀ ਦਾਤ ਜਾਣਿਆਂ । ਘਰ ਪੁਜੇ ਸਿੱਖ ਦੀ ਯਥਾ ਸ਼ਕਤ ਸੇਵਾ ਕਰ ਖੁਸ਼ੀ ਮਹਿਸੂਸ ਕੀਤੀ। ਹਰ ਮੁਸ਼ਕਲ ਵਿਚ ਮੋਢਾ ਤੇ ਖੁਸ਼ੀ ਵਿਚ ਸਾਂਝੀ ਬਣ ਸੇਠ ਜੀ ਦਾ ਹੌਂਸਲਾ ਬੁਲੰਦ ਕੀਤਾ । ਬੱਚਿਆਂ ਨੂੰ ਸਿੱਖੀ ਤੇ ਸਤਿਗੁਰੂ ਸ਼ਰਣ ਵਿਚ ਰਹਿਕੇ ਹਮੇਸ਼ਾਂ ਸੁਖ ਮਾਨਣ ਦੀ ਸ਼ਿਖਿਆ ਦਿਤੀ ।

ਬੀਬੀ ਜੀ ਦੀ ਦੂਸਰੀ ਬਰਸੀ ਤੇ ਸੇਠ ਤਰਲੋਕ ਸਿੰਘ ਜੀ ਤੇ ਉਹਨਾ ਦੇ ਸਮੁਚੇ ਪ੍ਰਵਾਰ ਵਲੋਂ ੧ ਸਤੰਬਰ ੧੯੮੭ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਮੇਲਾ ਮਨਾਇਆ । ਅੰਮ੍ਰਿਤ ਵੇਲੇ ਤੋਂ ਹਜ਼ੂਰੀ ਰਾਗੀ ਸ੍ਰੀ ਹਰਬੰਸ ਸਿੰਘ ਜੀ ਘੁਲਾ ਤੇ ਉਹਨਾਂ ਦੇ ਕਲਾਕਾਰ ਸਾਥੀਆਂ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ । ਦੁਪਹਿਰ ੧੨ ਵਜੇ ਜਥੇਦਾਰ ਗੁਰਦੀਪ ਸਿੰਘ ਜੀ (ਚੇਲਾ ਪੰਡਤ ਜੀ) ਨੇ ਹਲੇ ਦਾ ਦੀਵਾਨ ਸਜਾਇਆ । ਇਸ ਉਪਰੰਤ ਨਾਮਧਾਰੀ ਪੰਥ ਦੇ ਮਹਾਨ ਵਿਦਿਵਾਨ ਪੰਡਤ ਗੋਪਾਲ ਸਿੰਘ ਜੀ ਨੇ ਖੋਜ ਭਰਪੂਰ ਰਸਮਈ ਕੀਰਤਨ ਕੀਤਾ । ਪੰਡਤ ਜੀ ਦੇ ਦੀਵਾਨ ਪਿਛੋਂ ਰੋਜ਼ਾਨਾ ਪ੍ਰੋਗਰਾਮ ਅਨੁਸਾਰ ਨਾਮ ਸਿਮਰਨ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪਵਿਤਰ ਉਪਦੇਸ਼ ਸਾਧ ਸੰਗਤ ਸਰਵਨ ਕੀਤਾ । ਇਸ ਦੇ ਨਾਲ ਹੀ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਆਪਣੇ ਪਵਿੱਤਰ ਕਰ ਕੰਵਲਾਂ ਦੁਆਰਾ ਮਾਸਕ ਵਰਿਆਮ ਦਾ ਬੀਬੀ ਮਹਿੰਦਰ ਕੌਰ ਜੀ ਸਪੈਸ਼ਲ ਅੰਕ, ਰਲੀਜ਼ ਕਰਨ ਦੀ ਕ੍ਰਿਪਾਲਤਾ ਕੀਤੀ । ਬਾਅਦ ਵਿਚ ਸਤਿਗੁਰੂ ਜੀ ਦੀ ਹਜ਼ੂਰੀ ਵਿਖੇ ਪੰਥ ਰਤਨ ਮਾ: ਨਿਹਾਲ ਸਿੰਘ, ਸੰਤ ਆਤਮਾ ਸਿੰਘ ਸਣਖਤਰਾ ਅਤੇ ਡਾ: ਹਰਦਾਸ ਮਲ ਜੀ ਨੇ ਥੋੜੇ ਸਮੇਂ ਵਿਚ ਬੀਬੀ ਜੀ ਦੇ ਜੀਵਨ ਤੇ ਝਾਤ ਪੁਆਂਦਿਆਂ ਸ਼ਰਧਾਂਜਲੀ ਅਰਪਤ ਕੀਤੀ ।

੧ੳ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# RAJPAL

## The Leading Name in Construction Machinery



CONCRETE MIXER 10/7 CFT



CONCETE MIXER 7/5

Manufacturers of

- **Concrete Mixers of all Sizes**
- **Pan Mixers**
- **Vibrators of all Types**
- **Tower Hoists**
- **Hydraulic Press**
- **Spare Parts of all Makes Concrete Mixers**

Phones : Office : 529033
Factory : 501973
Resi. : 536093

# BALWANT SINGH & SONS

Offce : 4E/11 JHANDEWALA EXTN.
NEW DELHI-110055

Factory : A 2/3, MAYA PURI, PHASE II
Opp, C-70 NEW DELHI-110064

## ਵਰਿਆਮ ਦੇ ਦਰ

| | |
|---|---|
| ਇਹ ਵਿਸ਼ੇਸ਼ ਅੰਕ | ੫ ਰੁਪਏ |
| ਇਕ ਪ੍ਰਤੀ | ੩.੦੦ ਰੁਪਏ |
| ਸਾਲਾਨਾ ਚੰਦਾ | ੩੦.੦੦ ,, |
| ਤਿੰਨ ਸਾਲ ਵਾਸਤੇ | ੮੦.੦੦ ,, |
| ਚਾਰ ,, ,, | ੧੦੦.੦੦ ,, |
| ਪੰਜ ,, ,, | ੧੨੫.੦੦ ,, |
| ਉਮਰ ਭਰ ਵਾਸਤੇ | ੩੦੦.੦੦ ,, |
| ਥਾਈਲੈਂਡ : ਹਵਾਈ ਡਾਕ | ੨੦੦-੦੦ ,, |
| ਸਮੁੰਦਰੀ | ੮੦-੦੦ ,, |
| ਅਰਬ-ਅਫਰੀਕਾ ਤੇ ਯੂਰਪ : ਹਵਾਈ ਡਾਕ | ੨੫੦-੦੦ ,, |
| ਸਮੁੰਦਰੀ | ੮੦-੦੦ ,, |
| ਅਮਰੀਕਾ : ਕੈਨੇਡਾ : ਹਵਾਈ ਡਾਕ | ੩੦੦-੦੦ ,, |
| ਸਮੁੰਦਰੀ ਡਾਕ | ੮੦-੦੦ ,, |

ਵਰਿਆਮ ਵਿਚ ਛੱਪੇ ਲੇਖਕਾਂ ਦੇ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।


ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੌਰ ਮਿਲ)
ਜਲੰਧਰ-੧੪੪੦੦੧
ਫੋਨ : ੭੧੨੦੪ ਪੀ. ਪੀ.
ਫੋਨ : ੭੭੩੫੬ ਪੀ.ਪੀ.

Office Address
Monthly WARIAM
(Punjabi)
Ladowali Road
(Near Madan Flour Mill
Jalandhar-144001
Phone : 71204 PP
77356 PP


### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

# ਪ੍ਰਤਿਕ੍ਰਿਆ

ਬਹੁਤ ਖੁਸ਼ੀ ਦੀ ਗੱਲ ਹੈ ਕਿ ਹਰ ਪ੍ਰਕਾਰ ਦੀਆਂ ਔਕੜਾਂ ਸਮੇਂ ਵੀ 'ਵਰਿਆਮਾਂ ਸਮੇਂ' ਸਿਰ ਮਿਲ ਰਿਹਾ ਹੈ। ਹਰ ਅੰਕ ਨੂੰ ਚੰਗੀ ਤਰਾਂ ਪੜਦਾ ਅਤੇ ਵਿਚਾਰਦਾ ਹਾਂ। ਅੰਕ ਵਿਚਲੇ ਲੇਖ ਜੀਵਨ ਨੂੰ ਉਸਾਰੂ ਸੇਧ ਦਿੰਦੇ ਹਨ। ਵਰਤਮਾਨ ਸਮੇਂ ਦੇ ਹਾਲਾਤ ਨੂੰ ਆਪ ਸਹੀ ਢੰਗ ਨਾਲ ਲਿਖ ਰਹੇ ਹੋ। ਇਹ ਸ਼ਲਾਘਾ ਯੋਗ ਹੈ। ਫਰਵਰੀ-ਮਾਰਚ ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅੰਕ' ਬਹੁਤ ਹੀ ਵਧੀਆ, ਇਤਹਾਸਕ ਪੱਖੋਂ ਭਰਪੂਰ, ਨੌਜੁਆਨਾਂ ਨੂੰ ਦੇਸ਼ ਭਗਤੀ ਵੱਲ- ਟੁੰਬਣ ਵਾਲੇ, ਜੀਵਨ ਵਿੱਚ ਸੁਖ ਦੇਣ ਵਾਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ (ਪਰਵਚਨਾਂ) ਵਾਲਾ ਅੰਕ ਸੀ। ਤੁਹਾਡੀ ਸਖਤ ਮਿਹਨਤ ਦੀ ਜਿਨੀ ਵੀ ਸ਼ਲਾਘਾ ਕੀਤੀ ਜਾਏ ਥੋੜ੍ਹੀ ਹੈ। ਵਰਤਮਾਨ ਸਮੇਂ ਵਿੱਚ ਸ: ਪ੍ਰੀਤਮ ਸਿੰਘ ਜੀ ਕਵੀ ਇਕ ਮਹਾਨ ਕਵੀ ਹਨ। 'ਬੀਤੇ ਦੀਆਂ ਪੈੜਾਂ' ਅਤੇ 'ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ' ਨੂੰ ਲਿਖਕੇ ਔਣ ਵਾਲੀ ਪੀੜੀ ਲਈ ਪ੍ਰੇਰਨਾਂ ਸਰੋਤ ਦਾ ਕੰਮ ਕੀਤਾ ਹੈ।

ਅਗੱਸਤ ਦੇ ਮਹੀਨੇ ਵਿਚ ਤੁਸਾਂ 'ਸਰਮਦ ਦਾ ਕਲਾਮ' ਲਿਖਕੇ ਇਕ ਮਹਾਨ ਦਰਵੇਸ਼ ਸੂਫੀ ਸ਼ਾਇਰ ਦੀ ਲੇਖਣੀ ਤੋਂ ਜਾਣੂ ਕਰਵਾਇਆ ਹੈ। ਸਮੇਂ ਦੇ ਉਹ ਨਿਰਭੈ ਕਵੀ ਸਨ। ਉਹ ਇਕ ਸਮਾ ਸੁਧਾਰਕ ਵੀ ਸਨ। 'ਸਤਿਗੁਰਾਂ ਦਾ ਅਵਤਾਰ ਰੂਪ' ਡਾ: ਅਮਰ ਭਾਰਤੀ ਜੀ ਦਾ ਲੇਖ ਇਕ ਪੜਚੋਲ ਭਰਪੂਰ ਲੇਖ ਹੈ। ਆਪ ਮਹਾਨ ਵਿਦਵਾਨ ਹਨ। ਮਹਿੰਦਰ ਭੱਟੀ ਦੀ ਲਿਖੀ ਗਜ਼ਲ ਵਧੀਆ ਹੈ। ਰਹਿਬਰਾਂ ਨੂੰ ਟੁੰਬਿਆਂ ਹੈ। ਤੁਹਾਡੇ ਹਰ ਅੰਕ ਵਿਚ ਇਤਹਸਕ ਸਮਗਰੀ ਚੰਗੀ ਹੁੰਦੀ ਹੈ। ਲੇਖਕਾਂ, ਪਾਠਕਾਂ, ਸਹਿਯੋਗੀਆਂ ਨੂੰ ਬਿਨੈ ਹੈ ਕਿ ਸਾਰੇ ਮਿਲਕੇ ਹੰਭਲਾ ਮਾਰਦੇ ਰਹੀਏ 'ਵਰਿਆਮ' ਚੜ੍ਹਦੀ ਕਲਾ ਵਿਚ ਚਲਦਾ ਰਹੇ। ਸਚੇ ਪਾਤਸ਼ਾਹ ਜੀ ਆਪ ਜੀ ਤੇ ਹਰ ਪਖੋਂ ਮਿਹਰ ਕਰਦੇ ਰਹਿਣ ਤਾਂ ਕਿ 'ਵਰਿਆਮ' ਚੜਦੀ ਕਲਾ ਵਿਚ ਰਹੇ।

**(ਜ਼ਥੇਦਾਰ) ਨਿਰੰਜਨ ਸਿੰਘ ਟਮਕੌਦੀ**
(ਲੁਧਿਆਣਾ)

ਬੀਬੀ ਮਹਿੰਦਰ ਕੌਰ ਸਿਮਰਤੀ-ਅੰਕ ਵਰਿਆਮ ਦਾ ਪੜ੍ਹਿਆ। ਸਵਰਗੀ ਬੀਬੀ ਜੀ ਦੀਆਂ ਸੁਜੱਸ- ਯਾਦਾਂ ਨੇ ਆਤਮਿਕ ਕਲੀਆਂ ਦੇ ਕੋਮਲ ਕਿਨਾਰਿਆਂ ਤੇ ਪ੍ਰੀਤਾਂ ਭਰੀ ਖ਼ੁਸ਼ਬੂ ਦੇ ਤਰੇਲ-ਤੁਪਕਿਆਂ ਦੇ ਮੋਤੀ ਨਿਕਲ ਤੁਰੇ, ਸਿੱਖੀ ਰੰਗਨ ਵਿਚ ਰੰਗੀਆਂ ਰੰਗੀਨ-ਯਾਦਾਂ ਨੇ ਸਿੱਖ ਹਿਰਦਿਆਂ ਨੂੰ ਪ੍ਰੇਮ, ਪ੍ਰੀਤ ਤੇ ਸਨੇਹ ਨੇ ਡਾਢਾਂ ਵੈਰਾਗਮਈ ਕਰ ਦਿੱਤਾ। ਯਾਦਾਂ — ਜਿਉਂ ਜਿਉਂ ਪੜ੍ਹਦਾ ਸਾਂ, ਜਜ਼ਬਾਤੀ ਹੋਰ ਜਜ਼ਬਾਤੀ ਹੋ ਰਿਹਾ ਸਾਂ। ਯਾਦਾਂ ਹਿਤ ਲਿਖੇ ਫਿਕਰੇ ਅੱਖਾਂ, ਚੋਂ ਛਮਾਂ ਛੰਮ ਅਥਰੂ ਵਗਾ ਜਾਂਦੇ ਸਨ। ਇਹ ਯਾਦਾਂ ਪਿਆਰ ਦੀ ਪ੍ਰੇਰਨਾ ਸਨ, ਕਈਆਂ ਚੋਂ ਸੁਹਿਰਦਤਾ ਡੁੱਲ ਡੁੱਲ ਪੈ ਰਹੀ ਸੀ, ਕਈ ਗੁਰਸਿਖ- ਕਰਨੀ ਨੂੰ ਉਜਾਗਰ ਕਰਦੀਆਂ ਸਨ ਪਈਆਂ, ਸੁੱਚ ਸੋਧ ਦੀ ਸੁਗੰਧ ਨਾਲ ਯਾਦਾਂ ਆਪ ਵੀ ਸੁਗੰਧ ਵੰਡ ਰਹੀਆਂ ਸਨ ਤੇ ਫੁਆਰੇ ਦੀ ਫੁਆਰ ਵਾਂਗ ਸਾਰੇ ਮਹੌਲ ਨੂੰ ਮੁਅਤਰ ਵੀ ਕਰਦੀਆਂ ਸਨ।

ਪਰ ਜਿਹੜਾ ਸ਼ਬਦ ਏਸ ਸਿਮਰਤੀ ਵਿਚ ਜਚਦਾ ਪਰਤੀਤ ਨਾ ਸੀ ਹੁੰਦਾ ਅਤੇ ਜਿਸ ਵਿਚ ਆਦਰ, ਉਪਮਾ, ਉਤਮਤਾ, ਤੇ ਮਿਠਾਸ ਦੀ ਘਾਟ ਸੀ ਸਵਰਗੀ ਬੀਬੀ ਵਾਸਤੇ। ਅਤੇ ਜਿਸ ਸ਼ਬਦ ਨੂੰ ਏਸ ਅੰਕ ਵਿਚ ਸਾਰੇ ਦੇ ਸਾਰੇ ਸੁਜਾਨ ਲੇਖਕਾਂ ਨੇ ਇਕੋ ਹੀ ਤ੍ਰਾਂ ਨਾਲ ਲਿਖਿਆ — ਉਹ ਸੀ — **ਸੇਠਨੀ** ਮਹਿੰਦਰ ਕੌਰ।

ਮੇਰੇ ਖਿਆਲ ਵਿਚ ਇਹ ਸ਼ਬਦ ਬਿਲ ਕੁਲ ਈ ਫਬੱਦਾ ਨਹੀਂ ਸਵਰਗੀ-ਸ਼ਖਸੀਅਤ ਵਾਸਤੇ।

ਬੋਧਕ ਪ੍ਰਤਿਭਾ ਵਾਲੇ ਲੇਖਕ ਭਾਵੇਂ ਮੇਰੇ ਨਾਲ ਇਤਫਾਕ ਨਾ ਕਰਨ। ਪਰ ਸਵਰਗੀ ਬੀਬੀ ਜੀ ਨੂੰ ਸੇਠਨੀ ਸ਼ਬਦ ਨਾਲ ਸੰਬੋਧਨ ਕਰਨਾ ਤਾਂ ਉਕਾ ਹੀ ਆਦਰਹੀਨ ਹੈ। ਅਖਰਦਾ ਹੈ ਮਨ ਨੂੰ, ਮਿਠਾ ਨਹੀਂ ਲਗਦਾ। ਪਿਆਰ ਸਤਕਾਰ ਤੋਂ ਹੈ ਹੀ ਬਹੁਤ ਦੂਰ।

ਇਕ ਮਿਸ਼ਾਲ ਅਰਜ ਕਰਦਾਂ ਹਾਂ।

ਪਰਵਾਰਕ ਰਿਸ਼ਤੇ ਵਿਚ ਜੇਠ ਦੀ ਪਤਨੀ ਨੂੰ ਜੇਠਨੀ ਕਹਿਣਾ ਸ਼ੋਭਦਾ ਨਹੀਂ। ਦੇਉਰ ਦੇ ਘਰ ਵਾਲੀ ਨੂੰ 'ਦੇਉਰਨੀ' ਚੰਗਾ ਨਹੀਂ ਲਗਦਾ, ਏਸੇ ਤਰਾਂ ਸੇਠ ਜੀ ਹੁਰਾਂ ਦੀ ਧਰਮ ਪਤਨੀ ਨੂੰ ,ਸੇਠਨੀ' ਕਹਿਣਾ ਉਚਿਤ ਹਹੀਂ - ਮੇਰਾ ਮਨ ਸਹਿਨ ਨਹੀਂ ਕਰਦਾ ਇਸਨੂੰ।

ਐਡੀ ਮਹਾਨ ਪਵਿਤੱਰ ਆਤਮਾ ਇਸਤ੍ਰੀ, ਐਡੀ ਗੁਰ ਸੇਵਕ, ਐਡੀ ਗੁਰ ਪ੍ਰੀਤ ਵਿਚ ਰੰਗੀ-ਐਡੀ ਸਮਦਰਸ਼ੀ ਤੇ ਐਡੀ ਐਸ਼ਵਰਜ ਦੀ ਸੁਭਾ ਮਾਨ ਸ਼ਖਸ਼ੀਅਤ ਨੂੰ ਸੇਠਨੀ ਵਰਗੇ ਹੋਲੇ ਸ਼ਬਦ ਨਾਲ ਯਾਦ ਕਰਨਾ ਠੀਕ ਨਹੀਂ ਸੀ।

ਸਵਰਗੀ ਜੀ ਨੂੰ ਜੇ ਅਲੌਕਕ, ਅਨੋਖਾ ਤੇ ਅਤਿਅੰਤ ਅਲੌਕਾਰਕ ਵਿਅੱਕਤੀ ਦਰਸਾਨਾਂ ਹੀ ਸੀ-ਤਾਂ 'ਸੇਠਾਨੀ ਮਹਿੰਦਰ ਕੌਰ ਜੀ' ਲਿਖਨਾਂ ਯੋਗ ਸੀ।

**—ਭਗਤ ਸਿੰਘ ਕਲਸੀ ਜਲੰਧਰ**

ਕਿਨੇ ਖੁਸ਼ਕਿਸਮਤ ਹੋ ਤੁਸੀਂ ਜਿਨਾਂ ਸ. ਪਿਆਰਾ ਸਿੰਘ ਦਾਤਾ ਜੀ ਵਾਂਗ ਮਹਾਨ ਯਾਤਰਾਵਾਂ ਕੀਤੀਆਂ ਹਨ ਤੇ ਕਈ ਵਾਰ ਸਾਥੀ ਦੇ ਰੂਪ ਵਿਚ ਵੀ। ਤੁਹਾਡੀ ਯਾਤਰਾ ਲਿਖਣ ਦਾ ਅੰਦਾਜ਼, ਲੇਖ

ਲੇਖ ਲਿਖਨ ਦੀ ਸ਼ੈਲੀ ਪਿਆਰੀ ਹੈ। ਉਸ ਦੀ ਰਵਾਨਗੀ ਪੜ੍ਹਨ ਵਾਲੇ ਨੂੰ ਆਪਣੇ ਪਿਛੇ ੨ ਤੋਰ ਲੈਂਦੀ ਹੈ ਅਤੇ ਲੇਖ ਪੂਰਾ ਹੋ ਜਾਂਦਾ ਹੈ - ਤਦ ਹੀ ਪਾਠਕ ਨੂੰ ਪਤਾ ਲਗਦਾ ਹੈ - ਦੁਖ ਹੁੰਦਾ ਹੈ ਉਹਨੂੰ ਕਿ ਹੁਣੇ ਖਤਮ ਕਿਉਂ ਹੋ ਗਿਆ ??-

ਪੰਜਾਬੀ ਬੋਲੀ ਦੀ ਸੇਵਾ ਵੀ ਕਰ ਰਹੇ ਨਾਲ ਨਾਲ ਧਾਰਮਿਕ ਵੀ ਹੋ- ਧਾਰਮਿਕ ਵਿਚਾਰਾਂ ਦਾ ਪ੍ਰਚਾਰ ਵੀ ਕਰ ਰਹੇ ਹੋ - ਇਹ ਬਹੁਤ ਅੱਛੀ ਗੱਲ ਹੈ।

**ਜਸਵਿੰਦਰ ਸਿੰਘ ਰੁਪਾਲ**

ਪਿੰਡ ਫੈਜ਼ੂਲਾ ਪੁਰ (ਪਟਿਆਲਾ)

# ਵਰਿਆਮ ਨੂੰ ਸਹਿਯੋਗ

**ਜਥੇਦਾਰ ਸੇਵਾ ਸਿੰਘ ਮਲ੍ਹੇ ਵਾਲੇ,** ਰਮੇਸ਼ ਨਗਰ ਦਿੱਲੀ ਵਾਲਿਆਂ ਵਰਿਆਮ ਵਾਸਤੇ ਪੰਜਾਹ ਰੁਪਏ ਸਹਾਇਤਾ ਭੇਜੀ ਹੈ। ਇਹ ਮਾਇਆ ਵਿਸ਼ਵਕਰਮਾ ਦਿਵਸ ਤੇ ਅਰਦਾਸ ਕਰਨ ਕਰਕੇ ਭੇਜੀ ਗਈ।

ਇਹਨਾਂ ਵਲੋਂ ਹੀ ਇਕੀ ਰੁਪਏ ਵਰਿਆਮ ਵਾਸਤੇ ਹੋਰ ਭੇਜੇ ਗਏ ਹਨ। ਇਹ ਮਾਇਆ, ਹਰੀ ਨਗਰ, ਜੇਲ੍ਹ ਰੋਡ ਨਵੀਂ ਦਿੱਲੀ ਵਿਖੇ ਹਾਰਡਵੇਅਰ ਦੀ ਨਵੀਂ ਦੁਕਾਨ ਦੇ ਮਹੂਰਤ ਸਮੇਂ ਕਢੀ ਗਈ। ਇਹਨਾਂ ਸਮਿਆਂ ਤੇ ਲੰਗਰ ਸ੍ਰੀ ਭੈਣੀ ਸਾਹਿਬ, ਸਤਿਜੁਗ, ਸਕੂਲ ਸ੍ਰੀ ਭੈਣੀ ਸਾਹਿਬ, ਅਤੇ ਨਾਮਧਾਰੀ ਧਰਮਸਾਲਾ ਦਿੱਲੀ ਨੂੰ ਵੀ ਸਹਾਇਤਾ ਦਿਤੀ ਗਈ। ਇਹ ਮਾਇਆ ਸੰਤ ਸਤਿਨਾਮ ਸਿੰਘ ਰਾਹੀਂ ਪੁਜੀ ਹੈ।

**ਸ: ਕਰਤਾਰ ਸਿੰਘ ਪੰਛੀ,** ਪ੍ਰਧਾਨ ਪੰਜਾਬੀ ਸਾਹਿਤ ਸਭਾ ਮਲੇਰਕੋਟਲਾ ਵਰਿਆਮ ਵਾਸਤੇ ੨੧/- ਰੁਪਏ ਸਹਿਯੋਗ ਭੇਜਿਆ ਹੈ।

**ਨਾਮਧਾਰੀ ਸੰਗਤ ਬਸਤੀ ਬੂਰੇ ਖਾਂ ਜਲੰਧਰ** ਵਲੋਂ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਪੁਰਬ ਸ਼ਰਧਾ ਸਹਿਤ ਮਨਾਇਆ ਗਿਆ। ਅਮ੍ਰਿਤ ਵੇਲੇ ਨਾਮ ਸਿਮਰਨ ਦੀ ਵਰਨੀ ਕੀਤੀ ਗਈ ਉਪਰੰਤ ਸੰਤ ਬਲਬੀਰ ਸਿੰਘ ਜੀ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਪਾਠ ਦਾ ਭੋਗ ਪਾਇਆ ਗਿਆ। ਗਿਆਨੀ ਤੇਜਾ ਸਿੰਘ ਇੰਗਲੈਂਡ ਨੂੰ ਸਤਿਕਾਰਿਆ ਗਿਆ। ਜਥੇਦਾਰ ਹਜ਼ਾਰਾ ਸਿੰਘ, ਜ: ਨੱਥਾ ਸਿੰਘ ਨੇ ਹੱਲੇ ਦਾ ਕੀਰਤਨ ਕੀਤਾ ਅਤੇ ਗੁਰੂ ਕਾ ਲੰਗਰ ਵਰਤਿਆ। ਸ਼ਾਮ ਨੂੰ ਮੁੜ ਜ: ਹਜ਼ਾਰਾ ਸਿੰਘ, ਸ: ਅਵਤਾਰ ਸਿੰਘ, ਸੰਤ ਜਾਗੀਰ ਸਿੰਘ ਜੀ ਨੇ ਕੀਰਤਨ ਕੀਤਾ ਅਤੇ ਕਵਿਤਾਵਾਂ ਪੜ੍ਹੀਆਂ ਗਈਆਂ। ਇਸ ਸਮੇਂ ਵਰਿਆਮ ਨੂੰ ਵੀ ੫੧/- ਰੁ: ਸਹਾਇਤਾ ਦਿਤੀ ਗਈ।

**ਠੇਕੇਦਾਰ ਆਸਾ ਸਿੰਘ ਜੀ,** ਜੋੜਾ ਪੁਲ ਜਲੰਧਰ ਵਲੋਂ ਪਰਵਾਰ ਸਹਿਤ ਇਕ ਪਾਠ ਦਾ ਭੋਗ ਆਸਾ ਦੀ ਵਾਰ ਦੇ ਕੀਰਤਨ ਉਪਰੰਤ ਨਾਮਧਾਰੀ ਧਰਮਸਾਲਾ ਸੈਂਟਰਲ ਟਾਊਨ ਜਲੰਧਰ ਵਿਚ ਪਾਇਆ ਗਿਆ। ਗੁਰੂ ਕਾ ਲੰਗਰ ਅਤੁਟ ਵਰਤਿਆ। ਹੋਰ ਕਾਰਜਾਂ ਤੋਂ ਇਲਾਵਾ ਵਰਿਆਮ ਨੂੰ ੨੧/- ਰੁਪੈ ਸਹਾਇਤਾ ਦਿਤੀ ਗਈ।

### ਬੀਬੀ ਜਸਪਾਲ ਕੌਰ ਧਰਮ ਪਤਨੀ ਜਥੇਦਾਰ ਹਜ਼ਾਰਾ ਸਿੰਘ ਲਖਨਊ ਦਾ ਦੇਹਾਂਤ

ਜਥੇਦਾਰ ਹਜ਼ਾਰਾ ਸਿੰਘ ਲਖਨਊ ਵਾਲਿਆਂ ਦੀ ਧਰਮ ਪਤਨੀ ਬੀਬੀ ਜਸਪਾਲ ਕੌਰ ੮ ਨਵੰਬਰ ੧੯੮੭ ਨੂੰ ਸਦੀਵੀ ਵਿਛੋੜਾ ਦੇ ਗਏ। ਬੀਬੀ ਜੀ ਦੀ ਜੀਵ ਆਤਮਾ ਨਮਿਤ ਰਖੇ ਪਾਠ ਦਾ ਭੋਗ ੨੪ ਨਵੰਬਰ ਨੂੰ ਪਾਇਆ ਗਿਆ। ਇਸ ਸਮੇਂ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਵੀ ਦਰਸ਼ਨ ਦਿਤੇ। ਜਥੇਦਾਰ ਜੀ ਵਲੋਂ ਇਸ ਸਮੇਂ ਵਰਿਆਮ ਨੂੰ ੫੦/- ਰੁ: ਸਹਾਇਤਾ ਵਜੋਂ ਭੇਜੇ ਗਏ।

**ਸ: ਸਵਰਨ ਸਿੰਘ ਮਠਾੜੂ ਕਪੂਰਥਲਾ** ਦੇ ਸਪੁਤਰ ਸ: ਗੁਰਜੀਤ ਸਿੰਘ ਮਠਾੜੂ ਦਾ ਅਨੰਦ ਕਾਰਜ ਦਿਲੀ ਨਿਵਾਸੀ ਸ: ਅਵਤਾਰ ਸਿੰਘ ਜੀ ਦੀ ਸਪੁਤਰੀ ਬੀਬੀ ਬਲਦੀਸ਼ ਕੌਰ ਨਾਲ ੨੩ ਅਕਤੂਬਰ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ। ਇਸ ਖੁਸ਼ੀ ਵਿਚ ਸ: ਸਵਰਨ ਸਿੰਘ ਜੀ ਨੇ ਇਕਵੰਜਾ ਰੁਪਏ ਵਰਿਆਮ ਨੂੰ ਭੇਟਾ ਕੀਤੇ। ਇਸੇ ਹੀ ਖੁਸ਼ੀ ਵਿਚ ਸ: ਸਵਰਨ ਸਿੰਘ ਜੀ ਦੇ ਵਡੇ ਭਾਈ **ਸ: ਦਇਆ ਸਿੰਘ ਮਠਾੜੂ, ਦਾਰਾਸਲਾਮ** ਤਨਜ਼ਾਨੀਆ ਵਾਲਿਆਂ ਵੀ ਇਕਵੰਜਾ ਰੁਪਏ ਵਰਿਆਮ ਨੂੰ ਸਹਾਇਤਾ ਦਿਤੀ। ਇਸ ਪਰਿਵਾਰ ਤੇ ਸਤਿਗੁਰੂ ਜੀ ਦੀ ਮਹਾਨ ਕਿਰਪਾ ਹੈ। ਵਧਾਈਆਂ।

**ਸ੍ਰੀ ਲਛਮਣ ਦਾਸ ਪਿੰਡ ਭਵਾਨੀਪੁਰ** ਜ਼ਿਲਾ ਕਪੂਰਥਲਾ ਨੇ ਵਰਿਆਮ ਵਾਸਤੇ ਇਕਵੰਜਾ ਰੁਪਏ ਭੇਜੇ ਹਨ। ਇਹ ਮਾਇਆ ਉਹਨਾਂ ਦੇ ਸਪੁਤਰ ਵਲੋਂ ਕਪੂਰਥਲਾ ਮਹਲਾ ਕਸਾਬਾਂ ਵਿਖੇ 'ਵਧਵਾ ਇਲੈਕਟ੍ਰਾਨਿਕਸ' ਨਾਮੀ ਦੁਕਾਨ ਦੇ ਮਹੂਰਤ ਦੀ ਖੁਸ਼ੀ ਵਿਚ ਭੇਜੀ ਗਈ ਹੈ। ਅਸੀਂ ਕਾਮਯਾਬੀ ਲਈ ਅਰਦਾਸ ਕਰਦੇ ਹਾਂ।

**ਸ: ਦਇਆ ਸਿੰਘ ਜੀ ਦਾਰਾ ਸਲਾਮ ਤਨਜ਼ਾਨੀਆ** ਵਾਲੇ ਭਾਰਤ ਦੇ ਦੌਰੇ ਤੇ ਆਏ ਹਨ। ਉਹ ਵਰਿਆਮ ਦੇ ਦਫਤਰ ਆਏ ਅਤੇ ਪਰਸਪਰ ਵਿਚਾਰ ਵਟਾਂਦਰਾ ਵੀ ਕੀਤਾ। ਵਰਿਆਮ ਨੂੰ ਸਹਿਯੋਗ ਵਜੋਂ ਉਹਨਾਂ ਇਕ ਸੌ ਰੁਪਿਆ ਭੇਟ ਕੀਤਾ ਹੈ। ਅਰਦਾਸ ਹੈ ਕਿ ਉਹਨਾਂ ਦੀ ਯਾਤਰਾ ਸਫਲ ਹੋਵੇ।



ਅਵਤਾਰ ਸਿੰਘ ਚੜ੍ਹਦੀ ਜਵਾਨੀ



ਪਰਿਵਾਰ ਦੀ ਆਸ਼ਾ, 'ਆਸ਼ਵਿੰਦਰ ਸਿੰਘ
ਸਪੁਤਰ ਸ: ਅਵਤਾਰ ਸਿੰਘ



ਅਵਤਾਰ ਸਿੰਘ, ਸਤਿਪਾਲ ਸਿੰਘ ਜੰਮੂ (ਬੰਸਰੀ)
ਬਲਬੀਰ ਸਿੰਘ ਮੌਜੀ ਜਲੰਧਰ



ਸੁਨਿਹਰੀ ਯਾਦ
ਅਵਤਾਰ—ਜਗਦੀਸ਼



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਕੀਰਤਨ ਵਿਚ ਤਬਲਾਵਾਦਨ ਕਰਦੇ ਹੋਏ ਅਵਤਾਰ ਸਿੰਘ ਦੇ ਦੋ ਦ੍ਰਿਸ਼

Registered No. NW/JL—253 MONTHLY WARIAM NOV. DEC. 1987
Registered with the registerar of News Papers for India No 26453/75



ਅਵਤਾਰ ਸਿੰਘ ਵਦੇਸ਼ੀ ਵਿਦਿਆਰਥੀਆਂ ਨੂੰ ਤਬਲੇ ਦੀ ਸਿਖਿਆ ਦੇਂਦੇ ਹੋਏ

ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ
Monthly WARIAM, Ladowali Road, Jalandhar—144001